# ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ




- ਭੂਚਾਲ
- ਰਿਚਰਡ ਦੇ ਜਾਦੂ ਦੇ ਖੇਲ੍ਹ
- ਮਨੁੱਖ ਲਈ ਮਨੋਵਿਗਿਆਨ
- ਆਓ ਬੱਚਿਓ ਵਿਗਿਆਨ ਸਿੱਖੀਏ
- ਬੱਚਾ ਮਾਂ ਦੇ ਦੁੱਧ ਤੋਂ ਵਾਂਝਾ ਕਿਉਂ
- ਅਬਾਦੀ ਅਤੇ ਵਾਤਾਵਰਣ
- ਵਿਗਿਆਨ-ਲੋਕ
- ਖਬਰ ਹੈ ਕਿ ✻ ਤਰਕ ਦਰਪਣ
- ਸੰਪਾਦਕ ਦੀ ਡਾਕ


ਨਵੰਬਰ-ਦਸੰਬਰ '93 5/-

ਜੋ ਗੱਭਰੂ ਹੈ ਉਹ ਫਲਸਫੇ ਦੇ ਅਧਿਐਨ ਵਿੱਚ ਢਿੱਲ ਨਾ ਕਰੇ—ਐਪੀਕਿਊਰਸ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਸਿਵੇ ਤੇ ਦੀਵਾ

ਤਿਉਹਾਰ ਦਿਵਾਲੀ ਵਾਲਾ ਜੋ, ਅੱਜ ਸਾਲ ਦੇ ਬਾਦ ਮਨਾਇਆ ਹੈ ।
ਹੱਡੀਆਂ ਦੀ ਥਾਂ ਸਿਵਿਆਂ ਵਿਚੋਂ, ਮੁਸ਼ਕ ਤੇਲ ਦਾ ਆਇਆ ਹੈ ।
ਘਰ ਘਰ ਦੀਵੇ ਜਗ ਗਏ ਨੇ, ਹਨੇਰਾ ਕਿਤੇ ਜਾ ਛਿਪਿਆ ਹੈ ।
ਖੁਸ਼ ਬਾਪੂ ਵੀ ਕਰ ਦਿੱਤਾ, ਦੀਵਾ ਲਾਇਆ ਸਿਵਾ ਵੀ ਲਿੱਪਿਆ ਹੈ ।
ਪੂਰਾ ਸਾਲ ਗਊ ਬੱਕਰੀਆਂ, ਖੁਰ ਵੱਢ ਉਥੇ ਕੀਤੀ ਹੈ ।
ਕਿਸੇ ਵੀ ਨਾ ਜਾਕੇ ਵੇਖਿਆ ਸੀ, ਨਾਲ ਕੀ ਉਦ੍ਹੇ ਬੀਤੀ ਹੈ ।
ਅੰਤਮ ਅਰਦਾਸ ਕਰਾਈ ਤਾਂ, ਹੋਇਆ ਸੁਰਗਾਂ ਦੇ ਵਿਚ ਵਾਸਾ ਹੈ ।
ਅੱਜ ਫਿਰ ਸਿਵਿਆਂ ਵਲ ਮੋੜਿਆ ਹੈ, ਇਨ੍ਹਾਂ ਤੇ ਆਉਂਦਾ ਹਾਸਾ ਹੈ ।
ਗਿੱਲਾ ਗਾਰਾ ਤੇਲ ਸਰੋਂ ਕੱਲਾ, ਨਾ ਖਾਣ ਪੀਣ ਕੁਝ ਧਰਿਆ ਹੈ ।
ਘਰ ਵਿਚ ਮਠਿਆਈ ਆਈ ਹੈ, ਪਰ ਉਹ ਅੱਜ ਭੁੱਖਾ ਮਾਰਿਆ ਹੈ ।
ਗੁਲਗਲੇ ਮੱਠੀ ਧਰ ਦਿੰਦੇ, ਥੋੜੇ ਮੁਤਾਬਕ ਰੱਜ ਜਾਂਦਾ ।
ਨਿਊਲਾ, ਚੂਹਾ, ਕੁੱਤਾ ਕੋਈ, ਖਾਕੇ ਛੇਕੜ ਭੱਜ ਜਾਂਦਾ ।
ਘਰ ਵਿਚ ਤਾਂ ਪਟਾਖੇ ਚਲਦੇ ਨੇ, ਊਥੇ ਤੇਲ ਚਿਰੜ ਚਿਰੜਕਰਦਾ ਹੈ ।
ਕੋਈ ਜਾਨਵਰ ਹੀ ਨਾ ਡੋਲ੍ਹ ਦੇਵੇ, ਓਹੋ ਏਸੇ ਪਾਲਿਓਂ ਡਰਦਾ ਹੈ ।
ਰਾਤਾਂ ਨੂੰ ਤਾਂ ਠੰਡਕ ਪਹਿਲਾਂ ਹੀ, ਭਿਓਂ ਕੇ ਹੋਰ ਵੀ ਠਾਰ ਦਿੱਤਾ ।
ਕੰਬਲ ਨਾ ਰਜਾਈ ਕੋਈ ਦਿੱਤਾ, ਅੱਜ ਪਾਲੇ ਬੁੜੇ ਨੂੰ ਮਾਰ ਦਿੱਤਾ ।
ਤੜਕੇ ਜਾ ਕੇ ਵੇਖਿਆ ਨਾ, ਬਾਪੂ ਦੀਆਂ ਕਿਧਰ ਜਾਗਾਂ ਨੇ ।
ਤੇਲ ਦੀਵਿਆਂ ਵਿਚ ਬਚਿਆ ਜੋ, ਉਹ ਵੀ ਫੜ ਡੋਲ੍ਹਿਆ ਕਾਗਾਂ ਨੇ ।
ਦੀਵੇ ਥੱਲੇ ਚਲੋ ਹਨ੍ਹੇਰਾ ਸੀ, ਰਾਤੀਂ ਤੇਲ ਬਚਾਇਆ ਨਾ, ।
ਸਵੇਰੇ ਤਾਂ ਸੂਰਜ ਚੜ੍ਹਿਆ ਹੈ, ਓਸ ਕਾਗਾਂ ਤਾਈਂ ਉਡਾਇਆ ਨਾ ।
ਸੇਵਕ ਤੁਸੀਂ ਹਰ ਦਿਵਾਲੀ ਨੂੰ, ਨਾ ਸਿਵਿਆਂ ਵਿਚ ਜਾਇਆ ਕਰੋ ।
ਜਿਉਂਦੇ ਜਿਹੜੇ ਬਾਪੂ ਨੇ, ਇਨ੍ਹਾਂ ਨੂੰ ਰੋਜ ਨੁਹਾਇਆ ਕਰੋ ॥

ਸੇਵਕ ਸਿੰਘ ਸ਼ਮੀਰੀਆ

## ਇਕ ਕਵਿਤਾ

—ਸੁਖਬੀਰ

ਉਂਞ-ਤਾਂ ਧਰਮ ਹੈ ਆਦਿ ਕਾਲ ਤੋਂ ਰਾਤ ਹਨੇਰੀ
ਜਿਸ ਵਿਚ ਕਦੇ ਕਦੇ ਹੀ ਕੋਈ
ਦੀਵਾ ਬਲਿਆ
ਹਰ ਵਾਰੀ ਹੀ ਧਰਮ ਕੁਰਾਹੇ ਤੁਰਿਆ
ਤੇ ਉਸ ਦੇ ਝੰਡੇ ਗੱਡੇ ਗਏ
ਰਹੁ-ਰੀਤਾਂ'ਚ ਪਲਚਿਆ ਬੰਦਾ
ਹੋਰ ਵੀ ਉੱਚੇ ਨਾਹਰੇ ਲਾਉਣ ਲੱਗਾ
ਧਰਮ ਗੁਜ਼ਰਗਾਹ ਬਣਕੇ ਆਖਰ
ਕਤਲਗਾਹਾਂ 'ਚੋਂ ਲੰਘਿਆ
ਰੱਬ ਤਾਂ ਮੋਇਆ ਹੀ ਸੀ
ਉਸ ਦੇ ਨਾਲ ਮਨੁੱਖ ਵੀ ਮੋਇਆ

★

ਅਖਬਾਰੀ ਰਿਪੋਰਟਾਂ ਅਨੁਸਾਰ, ਬੰਗਲਾ ਦੇਸ ਦੇ ਮੁਸਲਿਮ ਧਾਰਮਿਕ ਮੂਲਵਾਦੀਆਂ ਦੀ ਜਥੇਬੰਦੀ "ਸਾਹੂਬਾ ਸੈਨਿਕ ਪ੍ਰੀਸ਼ਦ" ਨੇ ਆਪਣੇ ਦੇਸ਼ ਦੀ, ਬੰਗਲਾ ਭਾਸ਼ਾ ਦੇ ਨਾਵਲ "ਲੱਜਾ" (ਸ਼ਰਮ) ਦੀ ਲੇਖਿਕਾ ਤਸਲੀਮਾ ਨਸਰੀਨ ਨੂੰ ਮਾਰਨ ਵਾਲੇ ਵਿਅਕਤੀ ਨੂੰ 50 ਹਜ਼ਾਰ ਟਕੇ (ਬੰਗਲਾ ਦੇਸ਼ ਦੀ ਕਰੰਸੀ) ਇਨਾਮ ਦੇਣ ਦਾ ਐਲਾਨ ਕੀਤਾ ਹੈ । ਤਸਲੀਮਾ ਨੇ ਇਸ ਨਾਵਲ ਵਿੱਚ ਬੰਗਲਾ ਦੇਸ਼ 'ਚ ਵਾਪਰੇ ਹਿੰਦੂ ਵਿਰੋਧੀ ਫਿਰਕੂ ਦੰਗਿਆਂ ਦਾ ਸ਼ਿਕਾਰ ਹੋਏ ਇੱਕ ਹਿੰਦੂ ਪਰਿਵਾਰ ਦਾ ਕਰੁਣਾਮਈ ਚਿਤਰਣ ਕੀਤਾ ਹੈ ।

ਬਿਨਾਂ ਸ਼ੱਕ ਮੁਸਲਿਮ ਕੱਟੜਵਾਦੀਆਂ ਦਾ ਇਹ ਐਲਾਨ, ਲਿਖਣ ਤੇ ਵਿਚਾਰ ਪ੍ਰਗਟ ਕਰਨ ਦੀ ਅਜ਼ਾਦੀ ਉੱਪਰ ਸਿੱਧਾ ਹਮਲਾ ਹੈ । "ਅਦਾਰਾ ਤਰਕਸ਼ੀਲ" ਧਾਰਮਿਕ ਜਨੂੰਨੀਆਂ ਵੱਲੋਂ ਜਾਰੀ ਕੀਤੇ ਇਸ ਜੰਗਲੀ ਫ਼ੁਰਮਾਨ ਦੀ ਜ਼ੋਰਦਾਰ ਨਿਖੇਧੀ ਕਰਦਾ ਹੈ ।


## ਤਰਕਸ਼ੀਲ

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਰਾਜਿੰਦਰ ਸਿੰਘ ਭਦੌੜ,**
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)
ਚਰਨਜੀਤ ਸਿੰਘ ਪਟਵਾਰੀ, ਭਵਾਨੀਗ

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਇਫ 250 ਰੁਪਏ
ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ ।


ਸੰਪਾਦਕੀ : ਪੰਜਾਬੀ ਅਖਬਾਰਾਂ ਵਲੋਂ

# ਤਰਕਸ਼ੀਲਾਂ ਦੀ ਪ੍ਰਸੰਸਾ

ਤਰਕਸ਼ੀਲਾਂ ਦੀਆਂ ਪਿਛਲੇ ਸਾਲ ਭਰ ਦੀਆਂ ਸਰਗਰਮੀਆਂ ਦੇ ਸਮਾਜ ਵਿੱਚ ਹੋਏ ਪ੍ਰਤੀਕਰਮ 'ਤੇ ਜੇ ਸਰਸਰੀ ਨਜਰ ਮਾਰੀ ਜਾਵੇ ਤਾਂ ਸਹਿਜੇ ਦੇਖਿਆ ਜਾ ਸਕਦਾ ਹੈ ਕਿ ਤਰਕਸ਼ੀਲਾਂ ਨੇ ਜਿੱਥੇ ਹੋਰ ਵੱਧ ਲੋਕ ਸਮੂਹਾਂ ਤੱਕ ਆਪਣੇ ਵਿਗਿਆਨਕ ਵਿਚਾਰਾਂ ਨੂੰ ਪ੍ਰਚਾਰਿਆ ਨੂੰ ਉਥੇ ਉਹ ਪ੍ਰੈਸ ਵਰਗੇ ਸ਼ਕਤੀਸ਼ਾਲੀ ਪ੍ਰਚਾਰ ਸਾਧਨ ਵਿਚ ਵੀ ਸਨਮਾਨਯੋਗ ਸਥਾਨ ਹਾਸਲ ਕਰਨ ਵਿਚ ਸਫਲ ਹੋਏ ਹਨ । ਪੰਜਾਬ ਵਿਚ ਛਪਦੇ ਪ੍ਰਮੁੱਖ ਪੰਜਾਬੀ ਅਖਬਾਰਾਂ ਦੇ ਨਾਲ ਨਾਲ ਕੁੱਝ ਅੰਗਰੇਜੀ ਅਖਬਾਰਾਂ ਨੇ ਵੀ ਤਰਕਸ਼ੀਲਾਂ ਦੀਆਂ ਸਰਗਰਮੀਆਂ ਦਾ ਨੋਟਿਸ ਲੈਂਦਿਆਂ ਹਾਂ-ਪੱਖੀ ਹੁੰਗਾਰਾ ਭਰਿਆ ਹੈ । ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੋਕਾਂ ਦੇ ਮਾਨਸਿਕ ਪੱਧਰ ਨੂੰ ਉਚਾ ਚੁੱਕਣ ਲਈ ਸਿਰਤੋੜ ਯਤਨ ਕਰ ਰਹੀ ਹੈ ਤੇ ਉਹਨਾਂ ਨੂੰ ਵਿਗਿਆਨਕ ਲੀਹਾਂ ਤੇ ਚੱਲਣ ਲਈ ਪ੍ਰੇਰ ਰਹੀ ਹੈ । ਸੁਸਾਇਟੀ ਨੇ ਜਿਥੇ ਸੁਲਾਹ ਦੇ ਪਾਣੀ ਦੀ 'ਪਵਿੱਤਰਤਾ" ਦਾ ਪਰਦਾ ਫਾਸ਼ ਕੀਤਾ ਹੈ ਉਥੇ ਗਾਰਦੀਨਗਰ ਦੀ ਪਸ਼ੂ ਮਾਰਨ ਵਾਲੀ ਬਹੁ-ਚਰਚਿਤ ਘਟਨਾ ਨੂੰ ਵੀ ਆੜੇ ਹੱਥੀਂ ਲਿਆ ਹੈ । ਇਸ ਘਟਨਾ ਦੇ ਪਿੱਛੇ ਕੰਮ ਕਰਦੇ ਸੰਭਾਵਤ ਕਾਰਨਾਂ ਉਪਰ ਸਹੀ ਉਂਗਲ ਧਰਨ ਦੇ ਨਾਲ ਨਾਲ ਸੁਸਾਇਟੀ ਨੇ ਪੰਜਾਬ ਸਰਕਾਰ ਦੇ ਇੱਕ ਵਜੀਰ ਤੱਕ ਦੀ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵੱਲ ਧਕਣ ਵਾਲੀ ਗੈਰਵਿਗਿਆਨਕ ਸੋਚ ਨੂੰ ਨੰਗਾ ਕੀਤਾ ਹੈ । ਇਸ ਤਰਾਂ ਇਹਨਾਂ ਪ੍ਰਮੁੱਖ ਘਟਨਾਵਾਂ ਦੇ ਨਾਲ ਨਾਲ ਹੋਰ ਅਨੇਕਾਂ ਚੈਲਿੰਜਾਂ ਨੂੰ ਕਬੂਲ ਕਰਕੇ ਸੁਸਾਇਟੀ ਨੇ ਪੂਰੀ ਤਰਾਂ ਇਹ ਸਿੱਧ ਕਰ ਵਿਖਾਇਆ ਹੈ ਕਿ ਕਿਤੇ ਵੀ ਕੋਈ ਦੈਵੀ ਜ਼ਾਂ ਗੈਬੀ ਸ਼ਕਤੀ ਨਹੀਂ ਹੈ । ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਇਹਨਾਂ ਸਰਗਰਮੀਆਂ ਦੀ ਕਵਰੇਜ ਕਰਕੇ ਅਤੇ ਵਿਸੇਸ਼ ਕਰਕੇ ਗਾਰਦੀਨਗਰ ਦੀ ਪਸ਼ੂ ਮਰਨ ਦੀ ਘਟਨਾ ਸਬੰਧੀ ਸੁਸਾਇਟੀ ਦੀ ਸਰਗਰਮੀ ਅਤੇ ਸਮਝ ਨੂੰ ਸਹੀ ਭਾਵਨਾ ਨਾਲ ਲੋਕਾਂ ਤੱਕ ਪਹੁਚਾ ਕੇ ਪੰਜਾਬੀ ਪ੍ਰੈਸ ਨੇ ਸ਼ਲਾਘਾਯੋਗ ਕੰਮ ਕੀਤਾ ਹੈ । ਰੋਜ਼ਾਨਾ "ਅਜੀਤ", "ਪੰਜਾਬੀ ਟ੍ਰਿਬਿਊਨ" ਤੇ "ਅੱਜ ਦੀ ਆਵਾਜ" ਨੇ ਇਸ ਵਿਸ਼ੇ 'ਤੇ ਸੰਪਾਦਕੀ ਲਿਖ ਕੇ ਹੋਰ ਵੀ ਨਰੋਈ ਪੱਤਰਕਾਰੀ ਦੀ ਪਿਰਤ ਪਾਈ ਹੈ । ਤਰਕਸ਼ੀਲ ਸੁਸਾਇਟੀ ਪੰਜਾਬ ਪ੍ਰੈਸ ਵਲੋਂ ਨਿਭਾਏ ਇਸ ਸਾਰਥਕ ਰੋਲ ਦੀ ਭਰਭੂਰ ਪ੍ਰਸੰਸਾ ਕਰਦੀ ਹੈ ਤੇ ਅਖਬਾਰਾਂ ਦੇ ਇਸ ਨਵੇਂ ਪਰ ਮਹੱਤਵਪੂਰਨ ਰੁਝਾਨ ਨੂੰ ਜੀ ਆਇਆਂ ਆਖਦੀ ਹੈ । ਸੁਸਾਇਟੀ ਅਪੀਲ ਕਰਦੀ ਹੈ ਕਿ ਅਖਬਾਰਾਂ ਦੇ ਫੀਲਡ ਵਿਚ ਕੰਮ ਕਰਦੇ ਪੱਤਰਕਾਰ ਅੰਧ-ਵਿਸ਼ਵਾਸ਼ਾਂ ਨਾਲ ਜੁੜੀਆਂ ਘਟਨਾਵਾਂ ਦੀ ਵਿਗਿਆਨਕ ਨਜਰੀਏ ਤੋਂ ਰਿਪੋਰਟਿੰਗ ਕਰਨ ਤੇ ਅਖਬਾਰ ਵੀ ਜੋਤਸ਼ੀਆਂ ਤੇ ਪਾਖੰਡੀ ਸਾਧਾਂ ਸਬੰਧੀ ਇਸ਼ਤਿਹਾਰ ਤੇ ਰਾਸ਼ੀਫਲ ਆਦਿ ਨੂੰ ਨਾ ਛਾਪਣ ਦਾ ਫੈਸਲਾ ਲੈਣ । ਅਖਬਾਰਾਂ ਦਾ ਅਜਿਹਾ ਰੋਲ ਅੰਧ ਵਿਸ਼ਵਾਸ਼ੀ ਜਨਤਾ ਨੂੰ ਵਿਗਿਆਨਕ ਵਿਚਾਰਾਂ ਦੀ ਰੋਸ਼ਨੀ ਦੇ ਕੇ ਸਮਾਜਿਕ ਵਿਕਾਸ ਲਈ ਉਹਨਾਂ ਦੇ ਇਤਿਹਾਸਕ ਫਰਜ ਨੂੰ ਪੂਰਾ ਕਰੇਗਾ । ਲੋੜ ਹੈ ਹਰ ਵਿਚਾਰ ਜਾਂ ਵਸਤੂ ਨੂੰ ਵਿਗਿਆਨਕ ਕਸਵੱਟੀ 'ਤੇ ਪਰਖ ਕੇ ਅਪਨਾਉਣ ਦੀ । ਸਿਰਫ ਵਿਗਿਆਨਕ ਨਜ਼ਰੀਆ ਹੀ ਧਰਮਾਂ, ਨਸ਼ਲਾਂ ਤੇ ਫਿਰਕਿਆਂ ਦੇ ਨਾਵਾਂ ਥੱਲੇ ਹੋਣ ਵਾਲੇ ਮਨੁੱਖੀ-ਘਾਣ ਨੂੰ ਰੋਕਣ ਦੀ ਗਰੰਟੀ ਬਣ ਸਕਦਾ ਹੈ ।

—●—

# ਭੂਚਾਲ

—ਰਾਜਪਾਲ ਸਿੰਘ—

ਮਨੁੱਖ ਨੇ ਆਪਣੇ ਸਿਰਤੋੜ ਯਤਨਾਂ ਸਦਕਾ ਅਤੇ ਵਿਗਿਆਨਿਕ ਸੋਚਾਂ ਦੁਆਰਾ ਬਹੁਤ ਸਾਰੀਆਂ ਮਹਾਂਮਾਰੀਆਂ ਅਤੇ ਅਚਾਨਕ ਬਹੁੜੀਆਂ ਆਫਤਾਂ ਤੋਂ ਬਚਣਾ ਸਿੱਖ ਲਿਆ ਹੈ। ਪ੍ਰੰਤੂ ਅੱਜ ਵੀ ਦੁਰ ਪ੍ਰਬੰਧ ਕਾਰਨ ਬਹੁਤ ਸਾਰਾ ਮਨੁੱਖੀ ਨੁਕਸਾਨ ਹੋ ਜਾਂਦਾ ਹੈ। ਪੰਜਾਬ ਵਿਚ ਆਏ ਪਿਛਲੇ ਮਹੀਨਿਆਂ ਦੇ ਹੜ੍ਹਾਂ ਤੋਂ ਮੱਚੀ ਤਬਾਹੀ ਲਈ ਵੀ ਇਹੋ ਦੁਰਪ੍ਰਬੰਧ ਜ਼ੁੰਮੇਵਾਰ ਸੀ। ਕਿਹਾ ਉਦੋਂ ਵੀ ਗਿਆ ਸੀ ਕਿ ਇਹ ਇਸੇ ਤਰਾਂ ਦੀ ਹੋਣੀ ਹੀ ਸੀ। ਜੋ 'ਪਰਮਾਤਮਾ' ਨੇ ਕਰਨਾ ਸੀ ਉਸੇ ਤਰਾਂ ਹੀ ਹੋਇਆ ਹੈ। ਇਸੇ ਤਰਾਂ ਦੀਆਂ ਗੱਲਾਂ ਮਹਾਰਾਸ਼ਟਰ ਵਿੱਚ ਉਸਮਾਨਬਾਦ ਅਤੇ ਲਾਤੂਰ ਇਲਾਕਿਆਂ ਵਿੱਚ ਭੂਚਾਲ ਕਾਰਨ ਮੱਚੀ ਤਬਾਹੀ ਅਤੇ ਭਾਰੀ ਨਰਸੰਘਾਰ ਸਮੇਂ ਭਾਰਤੀ ਦੂਰਦਰਸ਼ਨ ਤੋਂ ਕਹਾਈਆਂ ਗਈਆਂ ਹਨ। ਇੱਕ ਲਾਚਾਰ ਬਜ਼ੁਰਗ ਜੋ ਆਪਣੇ ਸਾਰੇ ਪ੍ਰੀਵਾਰ ਤੋਂ ਹੱਥ ਧੋ ਬੈਠਾ ਹੈ ਅਤੇ ਇਸਨੂੰ ਪਰਮਾਤਮਾ ਦੀ ਕਰੋਪੀ ਮੰਨਦਾ ਹੈ ਨੂੰ ਵਾਰ ਵਾਰ ਦੂਰਦਰਸ਼ਨ ਤੇ ਲਿਆਂਦਾ ਗਿਆ ਹੈ। ਇਸਦਾ ਦੂਸਰਾ ਪੱਖ ਬੜੀ ਚਲਾਕੀ ਨਾਲ ਢੱਕਕੇ ਰੱਖਿਆ ਗਿਆ ਹੈ। ਕਿਲਾੜੀ ਪਿੰਡ ਜਿਸਦਾ ਸਭ ਤੋਂ ਵਧੇਰੇ ਜਾਨੀ ਤੇ ਮਾਲੀ ਨੁਕਸਾਨ ਹੋਇਆ ਹੈ, ਦੇ ਸਰਪੰਚ ਵਲੋਂ ਪਿਛਲੇ ਸਾਲ ਸਤੰਬਰ ਅਤੇ ਅਕਤੂਬਰ ਵਿੱਚ ਆਏ ਭੂਚਾਲੀ ਝਟਕਿਆਂ ਕਾਰਨ ਇਕ ਲਿਖਤੀ ਪੱਤਰ ਸਥਾਨਕ ਸਰਕਾਰ ਅਤੇ ਉਥੋਂ ਦੇ ਐਮ. ਪੀ. ਸ੍ਰੀ ਸ਼ਿਵਰਾਜ ਪਾਟਿਲ (ਮੌਜੂਦਾ ਸਪੀਕਰ ਲੋਕ ਸਭਾ) ਪਾਸ ਦਿੱਤਾ ਗਿਆ ਜਿਸ ਵਿਚ ਸੁਰੱਖਿਆ ਦੀ ਮੰਗ ਕੀਤੀ ਗਈ ਸੀ। ਸਰਕਾਰ ਵਲੋਂ ਇਸਨੂੰ ਸਰਸਰੀ ਲੈ ਕੇ ਅਣਗੌਲਿਆਂ ਕੀਤਾ ਗਿਆ। ਅੱਜ ਮਗਰਮੱਛ ਦੇ ਹੰਝੂ ਬਹਾਕੇ ਲੋਕ ਹਮਦਰਦੀ ਖੱਟਣ ਦੇ ਯਤਨ ਕਰਨਾ ਅਤੇ ਇਸਨੂੰ ਕੁਦਰਤ ਦੀ ਹੋਣੀ ਕਹਿਕੇ ਪਾਸਾ ਵੱਟਣਾ, ਬਹੁਤ ਹੀ ਸ਼ਰਮਨਾਕ ਗੱਲ ਹੈ। ਜਪਾਨ ਵਿਚ ਜਿੱਥੇ ਨਿੱਤ ਦਿਨ ਅਜਿਹੇ ਭੂਚਾਲ ਆਉਣੇ ਆਮ ਜਿਹੀ ਗੱਲ ਹੈ ਸਰਕਾਰ ਵਲੋਂ ਪਲਾਸਟਿਕ ਦੇ ਮਕਾਨਾਂ ਦਾ ਪ੍ਰਬੰਧ ਕਰਨਾ ਇਸੇ ਤਰਾਂ ਦੀ ਆਫਤ ਤੋਂ ਬਚਣ ਦਾ ਸਫਲ ਉਪਰਾਲਾ ਹੈ। ਕੀ ਭਾਰਤ ਦੀ 'ਲੋਕਤੰਤਰੀ' ਸਰਕਾਰ ਵੀ ਅਜਿਹਾ ਨਹੀਂ ਕਰ ਸਕਦੀ ? ਭੂਚਾਲਾਂ ਦੇ ਘੇਰੇ ਅੰਦਰ ਆਉਂਦੇ ਇਲਾਕਿਆਂ ਅੰਦਰ ਅਜਿਹੇ ਪ੍ਰਬੰਧ ਕੀਤੇ ਜਾਣਾ ਅਤਿ ਜਰੂਰੀ ਹੈ। 40000 ਤੋਂ ਵੀ ਵਧੇਰੇ ਜਿੰਦਗੀਆਂ ਤੋਂ ਹੱਥ ਧੋ ਬੈਠੇ ਲੋਕਾਂ ਨੂੰ ਬਾਅਦ ਵਿਚ ਭੇਜੀਆਂ ਰਾਹਤਾਂ ਹੁਣ ਜਿਉਂਦੇ ਨਹੀਂ ਕਰ ਸਕਣਗੀਆਂ ਅਤੇ ਨਾ ਹੀ ਇੱਕ ਅੱਧੇ ਬਚੇ ਪ੍ਰੀਵਾਰਿਕ ਮੈਂਬਰ ਦੇ ਦੁੱਖਾਂ ਤੇ ਮਲ੍ਹਮ ਪੱਟੀ ਕਰ ਸਕਣਗੀਆਂ ਕਿਉਂ ਨਾ ਪਹਿਲਾਂ ਹੀ ਅਗਾਉਂ ਪ੍ਰਬੰਧ ਕੀਤੇ ਜਾਣ ?

—ਸੰਪਾਦਕ—

ਆਦਿ ਕਾਲ ਤੋਂ ਹੀ ਮਨੁੱਖ ਦਾ ਕੁਦਰਤ ਦੀਆਂ ਜਿੰਨ੍ਹਾਂ ਵਿਨਾਸ਼ਕਾਰੀ ਸ਼ਕਤੀਆਂ ਨਾਲ ਵਾਹ ਪੈਂਦਾ ਰਿਹਾ ਹੈ ਭੂਚਾਲਾਂ ਦਾ ਆਉਣਾ ਉਹਨਾਂ ਵਿਚੋਂ ਇਕ ਸੀ। ਪ੍ਰਾਚੀਨ ਮਨੁੱਖ ਲਈ ਨਾ ਤਾਂ ਇਹਨਾਂ ਨੂੰ ਕੰਟਰੋਲ ਕਰਨਾ ਸੰਭਵ ਸੀ ਅਤੇ ਨਾ ਹੀ ਉਹ ਆਪਣੇ ਸੀਮਿਤ ਗਿਆਨ ਸਦਕਾ ਇਹਨਾਂ ਮਗਰ ਛੁਪੇ ਕਾਰਨਾਂ ਨੂੰ ਬੁਝ ਸਕਦਾ ਸੀ। ਸੋ ਸੁਭਾਵਿਕ ਹੀ ਪ੍ਰਾਚਨੀ ਮਨੁੱਖ ਨੇ ਭੂਚਾਲ ਕਿਉਂ ਆਉਂਦੇ ਹਨ ਇਸ ਬਾਰੇ ਅਜੀਬੋ-ਗਰੀਬ ਕਲਪਨਾਵਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਭੂਚਾਲਾਂ ਬਾਰੇ ਪੁਰਾਣੇ ਸਮਿਆਂ ਵਿਚ ਪ੍ਰਚਲਿਤ ਕੁਝ ਦਿਲਚਸਪ ਵਿਸ਼ਵਾਸ ਇਸ ਤਰਾਂ ਸਨ।

1 ਪੁਰਾਣੇ ਜਪਾਨੀ ਵਿਸ਼ਵਾਸ ਕਰਦੇ ਸਨ ਕਿ ਧਰਤੀ ਇਕ ਬਹੁਤ ਵੱਡੀ ਮਕੜੀ ਦੀ ਪਿੱਠ ਤੇ ਲੱਦੀ ਹੋਈ ਹੈ ਅਤੇ ਮਕੜੀ ਦੇ ਹਿਲਣ-ਜੁਲਣ ਨਾਲ ਭੂਚਾਲ ਆਉਂਦੇ ਹਨ।

2 ਸਾਈਬੇਰੀਆ ਦੇ ਭੂਚਾਲਾਂ ਵਾਲੇ ਇਲਾਕੇ ਦੇ ਲੋਕ ਇਕ ਮਿਥਹਾਸਕ ਮਹਾਂ-ਅਕਾਰ ਕੁੱਤੇ (gaint dog) 'ਕੋਸੀ ਨੂੰ ਇਸਦਾ ਜ਼ਿੰਮੇਵਾਰ ਸਮਝਦੇ ਸਨ ਕਿ ਜਦੋਂ ਉਹ ਆਪਣੀ ਜੱਤ ਤੋਂ ਬਰਫ ਝਾੜਦਾ ਸੀ ਤਾਂ ਧਰਤੀ ਵਿਚ ਹਿਲਜੁਲ ਹੁੰਦੀ ਸੀ।

3 **ਦੱਖਣੀ ਅਮਰੀਕਾ ਦੇ ਲੋਕਾਂ ਵਿਚ ਵਿਸ਼ਵਾਸ ਸੀ ਕਿ** ਸ਼ੈਤਾਨ ਚਿਬਚਾਕੁਮ (Chibchancum) ਜਦ "ਸੂਰਜ ਦੇਵਤੇ ਤੋਂ ਹਾਰ ਗਿਆ ਤਾਂ ਉਸਨੂੰ ਸਜਾ ਦੇ ਤੌਰ ਤੇ ਧਰਤੀ ਆਪਣੇ ਮੋਢਿਆਂ ਤੇ ਚੁਕਣੀ ਪਈ। ਹੁਣ ਜਦ ਉਹ ਧਰਤੀ ਦੇ ਭਾਰ ਨੂੰ ਆਪਣੇ ਇਕ ਮੋਢੇ ਤੋਂ ਦੂਜੇ ਮੋਢੇ ਤੇ ਬਦਲਦਾ ਹੈ ਤਾਂ ਧਰਤੀ ਕੰਬਦੀ ਹੈ ਅਤੇ ਭੂਚਾਲ ਆਉਂਦੇ ਹਨ।

4 ਭਾਰਤੀ ਮਿਥਹਾਸ ਮੁਤਾਬਿਕ ਧਰਤੀ ਸ਼ੇਸ਼ਨਾਗ ਦੇ ਕਈ ਸਿਰਾਂ ਵਿਚੋਂ ਇਕ ਤੇ ਟਿਕੀ ਰਹਿੰਦੀ ਹੈ ਅਤੇ ਜਦ ਉਹ ਧਰਤੀ ਨੂੰ ਇਕ ਸਿਰ ਤੋਂ ਦੂਜੇ ਸਿਰ ਤੇ ਕਰਦਾ ਹੈ ਤਾਂ ਭੂਚਾਲ ਆਉਂਦੇ ਹਨ।

5 ਪੁਰਾਣੇ ਭਾਰਤੀਆਂ ਦੁਆਰਾ ਇਕ ਹੋਰ ਕਲਪਨਾ ਇਹ ਵੀ ਕੀਤੀ ਗਈ ਕਿ ਧਰਤੀ ਇਕ ਬਲਦ ਦੇ ਸਿੰਗ ਤੇ ਟਿਕੀ ਹੋਈ ਹੈ ਅਤੇ ਜਦ ਬਲਦ ਧਰਤੀ ਨੂੰ ਇੱਕ ਸਿੰਗ ਤੋਂ ਦੂਜੇ ਸਿੰਗ ਤੇ ਕਰਦਾ ਹੈ ਤਾਂ ਭੂਚਾਲ ਆਉਂਦਾ ਹੈ।

ਸ਼ਪਸ਼ਟ ਤੌਰ ਤੇ ਭੂਚਾਲਾਂ ਬਾਰੇ ਇਹ ਤੁੱਕੇ ਹਾਸੋਹੀਣੀਆਂ ਕਲਪਨਾਵਾਂ ਮਾਤਰ ਹੀ ਸਨ। ਪਰ ਸ਼ੁਰੂ ਵਿਚ ਜਦ ਮਨੁੱਖ ਨੇ ਕੁਦਰਤੀ ਵਰਤਾਰਿਆਂ ਬਾਰੇ ਸੋਚਣਾ ਸ਼ੁਰੂ ਕੀਤਾ ਸੀ ਅਤੇ ਉਹ ਇਹਨਾਂ ਦੇ ਅਸਲ ਵਿਗਿਆਨਕ ਕਾਰਣਾਂ ਬਾਰੇ ਬਿਲਕੁੱਲ ਅਣਜਾਣ ਸੀ ਤਾਂ ਅਜਿਹੀਆਂ ਕਲਪਨਾਵਾਂ ਕਰਨੀਆਂ ਸੁਭਾਵਿਕ ਹੀ ਸਨ। ਅੱਜ ਅਸੀਂ ਇਹਨਾਂ ਭੂਚਾਲਾਂ ਦੇ ਵਿਗਿਆਨਕ ਕਾਰਣਾਂ ਤੋਂ ਜਾਣੂ ਹਾਂ ਅਤੇ ਸਾਇੰਸ ਨੇ ਇਹਨਾਂ ਮਗਰ ਛਿਪੀ ਅਸਲੀਅਤ ਨੂੰ ਨੰਗਾ ਕਰ ਲਿਆ ਹੈ। ਪਰ ਵਿਗਿਆਨਕ ਤੌਰ ਤੇ ਭੂਚਾਲਾਂ ਬਾਰੇ ਖੋਜਬੀਨ ਹੋਣ ਤੋਂ ਪਹਿਲਾਂ ਵੀ ਅਨੇਕਾਂ ਤਰਕਸ਼ੀਲ ਲੋਕ ਉਪਰੋਕਤ ਅੰਧ-ਵਿਸ਼ਵਾਸਾਂ ਨੂੰ ਦਲੀਲਾਂ ਦੇ ਨਾਲ ਰੱਦ ਕਰਦੇ ਰਹੇ ਹਨ।

ਪ੍ਰਾਚੀਨ ਯੂਨਾਨੀ ਫਿਲਾਸਫਰ ਅਰਸਤੂ, ਜਿਸਨੂੰ ਕਿ ਵਿਗਿਆਨ ਦਾ ਪਿਤਾਮਾ ਕਿਹਾ ਜਾਂਦਾ ਹੈ, ਨੇ ਕੋਈ 2000 ਸਾਲ ਪਹਿਲਾਂ ਹੀ ਇਸਦੀ ਵਿਗਿਆਨਕ ਆਧਾਰ ਤੇ ਵਿਆਖਿਆ ਦੇਣ ਦੀ ਕੋਸ਼ਿਸ਼ ਕੀਤੀ ਜਦੋਂ ਉਸਨੇ ਕਿਹਾ ਕਿ ਭੂਚਾਲ ਧਰਤੀ ਦੇ ਅੰਦਰੋਂ ਬਾਹਰ ਨਿਕਲਣ ਦੀ ਕੋਸ਼ਿਸ਼ ਕਰ ਰਹੀਆਂ ਗਰਮ ਗੈਸਾਂ ਦੀ ਸ਼ਕਤੀ ਦੇ ਕਾਰਣ ਆਉਂਦੇ ਹਨ। ਚਾਹੇ ਇਹ ਵਿਆਖਿਆ ਗਲਤ ਹੀ ਸੀ ਪਰ ਉਸਦਾ ਸੋਚਣ ਦਾ ਢੰਗ ਪੂਰੀ ਤਰ੍ਹਾਂ ਵਿਗਿਆਨਕ ਸੀ।

**ਭੂਚਾਲ ਦਾ ਕਾਰਣ :—** ਵਿਗਿਆਨੀਆਂ ਨੇ ਭੂਚਾਲ ਆਉਣ ਦੇ ਕਾਰਣਾਂ ਬਾਰੇ ਜਿਸ ਥਿਊਰੀ ਨੂੰ ਮਾਨਤਾ ਦਿੱਤੀ ਹੋਈ ਹੈ ਉਸਨੂੰ ਪਲੇਟ ਟੈਕਟੋਨਿਕਸ ਥਿਊਰੀ (Plate Tectonics Theory) ਕਿਹਾ ਜਾਂਦਾ ਹੈ। ਜਿਸ ਮੁਤਾਬਿਕ ਧਰਤੀ ਦੀ ਉਪਰਲੀ ਤਹਿ ਜੋ ਲੱਗਭੱਗ 100 ਕਿਲੋਮੀਟਰ ਦੀ ਡੂੰਘਾਈ ਤੱਕ ਹੈ, ਕੋਈ ਇਕ ਜੁੱਟ ਬਣਤਰ ਨਹੀਂ ਹੈ। ਸਗੋਂ ਇਹ 10-12 ਵੱਖ-ਵੱਖਰੇ, ਅੱਡ-ਅੱਡ ਇਲਾਕਿਆਂ ਵਿਚ ਫੈਲੇ ਟੋਟਿਆ ਤੋਂ ਮਿਲਕ ਬਣੀ ਹੈ, ਜਿਨ੍ਹਾਂ ਨੂੰ ਪਲੇਟਾਂ ਕਿਹਾ ਜਾਂਦਾ ਹੈ। ਇਹਨਾਂ ਠੋਸ ਪਲੇਟਾਂ ਹੇਠਲਾ ਧਰਤੀ ਦਾ ਪੁੰਜ ਅਰਧ-ਪਿਘਲੀ ਅਵਸਥਾ ਵਿਚ ਹੈ ਜਿਸ ਉਪਰ ਇਹ ਪਲੇਟਾਂ ਤਰਦੀਆਂ ਰਹਿੰਦੀਆਂ ਹਨ। ਇਹਨਾਂ ਦੇ ਤਰਨ **ਦੀ ਗਤੀ ਸਾਲ ਵਿਚ ਸਿਰਫ ਕੁਝ ਸੈਂਟੀਮੀਟਰ ਹੀ ਹੈ।** ਪ੍ਰੰਤੂ ਇਹਨਾਂ ਪਲੇਟਾਂ ਦੇ ਓੜਕਾਂ ਦੇ ਵਜਨ ਕਾਰਣ ਇਸ ਮਾਮੂਲੀ ਗਤੀ ਨਾਲ ਵੀ ਬਹੁਤ ਵੱਡੀ ਮਾਤਰਾ ਵਿਚ ਊਰਜਾ ਪੈਦਾ ਹੁੰਦੀ ਹੈ। ਜਦੋਂ ਇਹ ਪਲੇਟਾਂ ਆਪਸ ਵਿਚ ਟਕਰਾਉਂਦੀਆਂ ਹਨ ਤਾਂ ਇਹਨਾਂ ਦੇ ਕਿਨਾਰੇ ਤੇ ਬਹੁਤ ਵੱਡੀ ਮਾਤਰਾ ਵਿਚ ਆਪਸੀ ਦਬਾਅ ਪੈਣਾ ਸ਼ੁਰੂ ਹੋ ਜਾਂਦਾ ਹੈ। ਇਸ ਦਬਾਅ ਦੇ ਸਿੱਟੇ ਵਜੋਂ ਜਮ੍ਹਾਂ ਹੋਈ ਊਰਜਾ ਨਾਲ ਆਖਰ ਉਸ ਇਲਾਕੇ ਦੀਆਂ ਚਟਾਨੀ ਤਹਿਆਂ ਪਾਟਦੀਆਂ ਹਨ ਅਤੇ ਭੂਚਾਲ ਆਉਂਦੇ ਹਨ।

ਉਪਰਲੇ ਕਾਰਣ ਤੋਂ ਇਲਾਵਾ ਕੁਝ ਭੁਚਾਲ ਜਵਾਲਾ ਮੁਖੀਆਂ ਦੇ ਫਟਣ ਕਾਰਣ ਵੀ ਆਉਂਦੇ ਹਨ।

**ਭੂਚਾਲ ਦੇ ਖਿੱਤੇ :—** ਧਰਤੀ ਦੇ ਤਲ ਉਤੇ ਭੂਚਾਲਾਂ ਦੀਆਂ ਦੋ ਮੁੱਖ ਪੱਟੀਆਂ [belts] ਪਛਾਣੀਆਂ ਗਈਆਂ ਹਨ ਇਕ ਪੱਟੀ ਨੂੰ ਸ਼ਾਂਤ ਮਹਾਂ-ਸਾਗਰ ਦੇ ਦੁਆਲੇ ਦੀ ਪੱਟੀ [circum-pacific] ਕਿਹਾ ਜਾਂਦਾ ਹੈ। ਇਹ ਪੱਟੀ ਸ਼ਾਂਤ ਮਹਾਂਸਾਗਰ ਦੇ ਦੁਆਲੇ ਜਪਾਨ, ਚੀਨ ਅਸਾਮ, ਬਰਮਾ, ਮਲੇਸ਼ੀਆ, ਇੰਡੋਨੇਸ਼ੀਆ, ਨਿਊਜੀਲੈਂਡ ਅਤੇ ਅਮਰੀਕਾ ਦੇ ਪੱਛਮੀ ਤੱਟ ਵਿਚੋਂ ਲੰਘਦੀ ਹੈ। ਦੂਜੀ ਪੱਟੀ ਤਿੱਬਤ, ਹਿਮਾਲਿਆ ਪਰਬਤ ਦੇ ਨਾਲ ਨਾਲ ਬਲੋਚਿਸਤਾਨ, ਇਰਾਨ ਕਾਂਕੇਸ਼ੀਆ ਅਤੇ ਅੰਧ ਮਹਾਂ ਸਾਗਰ ਵਿਚੋਂ ਲੰਘਦੀ ਹੋਈ ਵੈਸਟ-ਇੰਡੀਜ ਤੱਕ ਪੁਜਦੀ ਹੈ। ਇਹਨਾਂ ਇਲਾਕਿਆਂ ਵਿਚ ਪਲੇਟਾਂ ਆਪਸ ਵਿਚ ਮਿਲਦੀਆਂ ਹਨ ਅਤੇ ਇਸ ਲਈ ਇੱਥੇ ਸਭ ਤੋਂ ਵੱਧ ਭੂਚਾਲ ਆਉਂਦੇ ਹਨ।

**ਭੂਚਾਲਾਂ ਦੀ ਮਿਣਤੀ :—** ਭੂਚਾਲਾਂ ਦੇ ਧੱਕਿਆਂ ਨੂੰ ਅਨੁਭਵ ਕਰਨ, ਮਾਪਣ ਅਤੇ ਰਿਕਾਰਡ ਕਰਨ ਵਾਲੇ ਯੰਤਰ ਸੀਜ਼ਮੋਗਰਾਫ (seismograph) ਕਿਹਾ ਜਾਂਦਾ ਹੈ ਅਤੇ ਨੂੰ ਭੂਚਾਲਾਂ ਦੀ ਤਾਕਤ ਦੀ ਮਿਣਤੀ ਰਿਚਟਰ ਸਕੇਲ (Richter scale) ਦੇ ਅਨੁਸਾਰ ਕੀਤੀ ਜਾਂਦੀ ਹੈ। ਇਸ ਪੈਮਾਨੇ ਤੇ 5 ਦਰਜ਼ੇ ਤੋਂ ਘੱਟ ਦਾ ਭੂਚਾਲ ਆਮ ਤੌਰ ਤੇ ਨੁਕਸਾਨ ਨਹੀਂ ਕਰਦਾ, 6 ਦਰਜੇ ਵਾਲਾ ਭੂਚਾਲ ਇਮਾਰਤਾਂ ਨੂੰ ਨੁਕਸਾਨ ਪਹੁੰਚਾਉਂਦਾ ਹੈ, ਜਦ ਕਿ 7-8 ਦਰਜੇ ਰਿਕਾਰਡ ਕੀਤਾ ਗਿਆ ਭੂਚਾਲ ਬਹੁਤ ਹੀ ਤਬਾਹਕੁੰਨ ਹੁੰਦਾ ਹੈ।

**ਭੂਚਾਲਾਂ ਦੀ ਭਵਿੱਖਬਾਣੀ :—** ਭੂਚਾਲਾਂ ਨਾਲ ਹੋਣ ਵਾਲੇ ਜਾਨੀ ਅਤੇ ਕਿਸੇ ਹੱਦ ਤੱਕ ਮਾਲੀ ਨੁਕਸਾਨ ਤੋਂ ਵੀ ਬਚਿਆ ਜਾ ਸਕਦਾ ਹੈ ਜੇ ਭੂਚਾਲ ਆਉਣ ਬਾਰੇ ਕੁਝ ਸਮਾਂ

ਪਹਿਲਾਂ ਪਤਾ ਲੱਗ ਸਕੇ । ਸੋ ਅੱਜ ਕੱਲ ਵਿਗਿਆਨੀਆਂ ਵਲੋਂ ਇਸ ਪਾਸੇ ਹੀ ਧਿਆਨ ਦਿੱਤਾ ਜਾ ਰਿਹਾ ਹੈ ਅਤੇ ਉਹਨਾਂ ਵਰਤਾਰਿਆਂ ਦਾ ਅਧਿਐਨ ਕੀਤਾ ਜਾ ਰਿਹਾ ਹੈ ਜੋ ਭੂਚਾਲ ਆਉਣ ਤੋਂ ਪਹਿਲਾਂ ਵਾਪਰਦੇ ਹਨ, ਤਾਂ ਜੋ ਉਹਨਾਂ ਤੋਂ ਭੂਚਾਲ ਦੇ ਆਉਣ ਦਾ ਅਗਾਊਂ ਪਤਾ ਲਗਾਇਆ ਜਾ ਸਕੇ ਅਤੇ ਇਸ ਪਾਸੇ ਕਾਫੀ ਸਫਲਤਾ ਵੀ ਹਾਸਿਲ ਕੀਤੀ ਗਈ ਹੈ

ਭੂਚਾਲ ਆਉਣ ਤੋਂ ਪਹਿਲਾਂ ਧਰਤੀ ਦੀ ਉਪਰਲੀ ਤਹਿ ਵਿਚੋਂ ਲੰਘ ਰਹੀਆਂ ਤਰੰਗਾਂ ਦੀ ਗਤੀ ਵਿਚ ਵਿਸ਼ੇਸ਼ ਤਬਦੀਲੀਆਂ ਹੋ ਜਾਂਦੀਆਂ ਹਨ ਜਿੰਨ੍ਹਾਂ ਤੋਂ ਭੂਚਾਲਾਂ ਦੇ ਆਉਣ ਦਾ ਪਤਾ ਲਗਾਇਆ ਜਾ ਸਕਦਾ ਹੈ।

ਜਿਵੇਂ ਆਮ ਜਾਣਿਆ ਜਾਂਦਾ ਹੈ ਕਿ ਜਾਨਵਰਾਂ ਦੀ ਸੁਣਨ ਸ਼ਕਤੀ ਮਨੁੱਖ ਮੁਕਾਬਲੇ ਬਹੁਤ ਜਿਆਦਾ ਹੁੰਦੀ ਹੈ ਜਿਸ ਸਦਕਾ ਉਹ ਉਹਨਾਂ ਧੁਨੀ ਤਰੰਗਾਂ ਨੂੰ ਵੀ ਸੁਣ ਸਕਦੇ ਹਨ ਜਿੰਨਾਂ ਨੂੰ ਮਨੁੱਖੀ ਕੰਨ ਸੁਣਨ ਤੋਂ ਅਸਮਰਥ ਹਨ। ਇਸੇ ਕਰਕੇ ਭੂਚਾਲ ਵਗੈਰਾ ਆਉਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਇਸ ਬਾਰੇ ਸੰਦੇਹ ਹੋ ਜਾਂਦਾ ਹੈ ਅਤੇ ਉਹਨਾਂ ਦੇ ਵਤੀਰੇ ਵਿਚ ਬਹੁਤ ਤਬਦੀਲੀ ਆ ਜਾਂਦੀ ਹੈ । ਆਮ ਲੋਕ ਵੀ ਭੂਚਾਲ ਆਉਣ ਤੋਂ ਪਹਿਲਾਂ ਆਉਂਦੀ ਜਾਨਵਰਾਂ ਦੇ ਵਤੀਰੇ ਵਿਚ ਤਬਦੀਲੀ ਨੂੰ ਪਛਾਣਨਾ ਸਿੱਖ ਸਕਦੇ ਹਨ ਅਤੇ ਇਸ ਤਰ੍ਹਾਂ ਭੂਚਾਲ ਆਉਣ ਤੋਂ ਕੁਝ ਸਮਾਂ ਪਹਿਲਾਂ ਅੰਦਾਜਾ ਲਾ ਕੇ ਆਪਣਾ ਬਚਾਅ ਕਰ ਸਕਦੇ ਹਨ । ਚੀਨ ਵਿਚ ਇਸ ਢੰਗ ਨਾਲ ਭੂਚਾਲਾਂ ਦੀ ਭਵਿੱਖਬਾਣੀ ਕਰਨ ਵਿਚ ਬਹੁਤ ਵੱਡੀ ਤਰੱਕੀ ਕੀਤੀ ਗਈ ਹੈ ਅਤੇ ਆਮ ਲੋਕਾਂ ਨੂੰ ਜਾਨਵਰਾਂ ਦੇ ਸੁਭਾਅ ਵਿਚ ਆਏ ਫਰਕ ਨੂੰ ਨਿਰਖਣ-ਪਰਖਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਜਿਸ ਸਦਕਾ ਪਿਛਲੇ ਸਾਲਾਂ ਵਿਚ ਆਏ ਵੱਡੇ ਭੂਚਾਲਾਂ ਦੌਰਾਨ ਜਾਨੀ ਨੁਕਸਾਨ ਤੋਂ ਬਹੁਤ ਹੱਦ ਤੱਕ ਬਚਿਆ ਜਾ ਸਕਿਆ । ਇਸ ਤੋਂ ਇਲਾਵਾ ਭੂਚਾਲ ਆਉਣ ਤੋਂ ਕੁਝ ਦਿਨ ਪਹਿਲਾਂ ਖੂਹਾਂ ਵਿਚਲੇ ਪਾਣੀ ਦੇ ਲੈਵਲ ਵਿਚ ਵੀ ਅਚਾਨਕ ਤਬਦੀਲੀਆਂ ਆਉਂਦੀਆਂ ਹਨ, ਜਿਨਾਂ ਬਾਰੇ ਜਾਣਕਾਰੀ ਵੀ ਭੂਚਾਲਾਂ ਦੀ ਅਗਾਊਂ ਸੂਚਨਾ ਵਿਚ ਮਦਦ ਕਰਦੀ ਹੈ।

ਭੂਚਾਲਾਂ ਤੋਂ ਬਚਾਅ ਦਾ ਦੂਜਾ ਰਸਤਾ ਇਸ ਢੰਗ ਦੀਆਂ ਇਮਾਰਤਾਂ ਬਣਾਉਣੀਆਂ ਹਨ ਜਿੰਨ੍ਹਾਂ ਤੇ ਭੂਚਾਲਾਂ ਦਾ ਕੋਈ ਅਸਰ ਨਾ ਹੋਵੇ । ਚਾਹੇ ਭੂਚਾਲਾਂ ਵਾਲੇ ਇਲਾਕਿਆਂ ਵਿਚ ਪਹਿਲਾਂ ਵੀ ਲੋਕ ਇੱਟਾਂ ਪੱਥਰਾਂ ਦੇ ਸਧਾਰਨ ਮਕਾਨ ਬਨਾਉਣ ਦੀ ਬਜਾਏ ਲੱਕੜਾਂ ਵਗੈਰਾ ਨਾਲ ਅਜਿਹੇ ਮਕਾਨ ਬਨਾਉਂਦੇ ਸਨ ਜਿੰਨ੍ਹਾਂ ਤੇ ਭੂਚਾਲ ਦਾ ਅਸਰ ਘੱਟ ਤੋਂ ਘੱਟ ਹੋਵੇ । ਪ੍ਰੰਤੂ ਹੁਣ ਤਾਂ ਵਿਗਿਆਨ ਅਤੇ ਇੰਜਨੀਅਰਿੰਗ ਦੇ ਆਸਰੇ ਵੱਡੀਆਂ 2 ਬਿਲਡਿੰਗਾਂ ਵੀ ਅਜਿਹੀਆਂ ਬਣਾਈਆਂ ਜਾ ਰਹੀਆਂ ਹਨ ਜਿੰਨਾਂ ਤੇ ਭੂਚਾਲਾਂ ਦਾ ਕੋਈ ਅਸਰ ਨਹੀਂ ਹੁੰਦਾ ।

—●—

ਮਿੰਨੀ ਕਹਾਣੀ :

## ਧਰਤੀ ਹੇਠਲਾ ਬਲਦ

ਮੁੰਡਿਆਂ ਦੀ ਢਾਣੀ 'ਚ ਬਜੁਰਗ ਦਾਰਸ਼ਨਿਕ ਬਣਿਆ ਬੈਠਾ ਸੀ । ਸਭ ਉਸ ਦੀਆਂ ਗੱਲਾਂ ਸੁਣ ਹੈਰਾਨ ਹੋ ਰਹੇ ਸਨ । ਉਹ ਬੋਲਿਆ, ਮੁੰਡਿਓ ! ਧਰਤੀ ਤਾਂ ਬਲਦ ਦੇ ਸਿੰਗਾਂ ਤੇ ਖੜ੍ਹੀ ਐ ।" ਸਭ ਨੇ ਉਂਗਲਾਂ ਮੂੰਹ 'ਚ ਲੈ ਲਈਆਂ । ਇਕ ਨਿਆਣੇ ਦੇ ਮੂੰਹੋਂ ਅਚੇਤ ਹੀ ਨਿਕਲ ਗਿਆ, "...ਤੇ ਬਾਬਾ ਉਹ ਬਲਦ.......।" ਗੱਲ ਵਿਚਾਲੇ ਹੀ ਰਹਿ ਗਈ "ਮੈਂ ਆਉਨਾਂ ਹੁਣੇ ।" ਕਹਿੰਦਾ ਹੋਇਆ ਬਜੁਰਗ ਉੱਠ ਖੜਾ ਹੋਇਆ ।

—ਦੇਵਿੰਦਰ ਬਹੁਗਾੜੀ

## ਚਿਤਾਵਨੀ

ਤਰਕਸ਼ੀਲ ਅਦਾਰੇ ਦੇ ਨੋਟਿਸ ਵਿਚ ਆਇਆ ਹੈ ਕਿ ਕੁਝ ਵਿਅਕਤੀ ਕਿਸੇ ਹੋਰ ਲੇਖਕਾਂ ਦੀਆਂ ਲਿਖਤਾਂ ਆਪਣੇ ਨਾਮ ਹੇਠ ਭੇਜ ਦਿੰਦੇ ਹਨ । ਇਹ ਵੀ ਨੋਟਿਸ ਵਿੱਚ ਆਇਆ ਹੈ ਤਰਕਸ਼ੀਲ ਰਸਾਲੇ ਦੀਆਂ ਲਿਖਤਾਂ ਆਪਣੇ ਨਾਵਾਂ ਹੇਠ ਅਖਬਾਰਾਂ ਵਿੱਚ ਛਪਵਾਈਆਂ ਜਾਂਦੀਆਂ ਹਨ ਅਤੇ ਮੂਲ ਲੇਖਕ ਦਾ ਹਵਾਲਾ ਤੱਕ ਵੀ ਨਹੀਂ ਦਿੱਤਾ ਜਾਂਦਾ ਅਜਿਹੇ (ਅ) ਸੱਜਣਾਂ ਨੂੰ ਅਜਿਹੀ ਚੋਰੀ ਕਰਨ ਤੋਂ ਵਰਜਿਆ ਜਾਂਦਾ ਹੈ ।

—ਅਦਾਰਾ ਤਰਕਸ਼ੀਲ—





ਅਨੁਵਾਦਕ :- ਗੁਰਚਰਨ ਖੇਮੋਆਣਾ

# ਰਿਚਰਡ ਦੇ ਜਾਦੂ ਦੇ ਖੇਲ੍ਹ

ਰਿਚਰਡ ਐਡਲੰਡ ਨੂੰ ਇਸ ਵੇਲੇ ਹਾਲੀਵੁੱਡ ਦਾ ਸਿਤਾਰਾ ਮੰਨਿਆ ਜਾਂਦਾ ਹੈ, ਕੋਈ ਫਿਲਮੀ ਸਿਤਾਰਾ ਨਹੀਂ, ਉਹ ਇੱਕ ਨਿਪੁੰਨ ਜਾਦੂਗਰ ਹੈ । ਉਸਦੇ ਬਾਰੇ ਵਿੱਚ ਕਿਹਾ ਜਾਂਦਾ ਹੈ ਕਿ ਉਹ ਭਿਆਨਕ ਸੁਪਨਿਆਂ ਨੂੰ ਸਾਕਾਰ ਕਰ ਦਿੰਦਾ ਹੈ, ਏਹੀ ਨਹੀਂ ਉਹ ਆਪਣੇ ਕਾਲਪਨਿਕ ਮਿਤਰਾਂ ਦੀ ਸਹਾਇਤਾ ਨਾਲ ਤੁਹਾਡੇ ਸੋਹਣੇ ਸੁਪਨਿਆਂ ਨੂੰ ਵੀ ਸੱਚ ਕਰ ਵਿਖਾਉਂਦਾ ਹੈ, ਇਸ ਕਲਾ ਨੇ ਹੀ ਉਸਨੂੰ ਸਿਤਾਰਾ ਬਣਾਇਆ ਹੈ ।

ਰਿਚਰਡ ਦੀ ਉਮਰ 50 ਸਾਲ ਹੈ ਅਤੇ ਆਪਣੀ ਇੱਕ ਦੋਸਤ ਔਰਤ ਦੇ ਨਾਲ ਪਿਛਲੇ 12 ਸਾਲਾਂ ਤੋਂ ਲਾਸ ਏਂਜਲਸ ਵਿੱਚ ਰਹਿ ਰਿਹਾ ਹੈ। ਰਿਚਰਡ ਦੀ ਇੱਕ 18 ਸਾਲਾ ਪੁੱਤਰੀ ਕ੍ਰਿਸਟੀਨ ਵੀ ਹੈ ।

ਰਿਚਰਡ ਆਪਣੇ ਜਾਦੂ ਨਾਲ ਲੋਕਾਂ ਨੂੰ ਹਵਾ ਵਿੱਚ ਉਡਾ ਦਿੰਦਾ ਹੈ, ਲੋਕਾਂ ਦੀ ਰਾਖਸ਼ਾਂ, ਭੂਤ ਪ੍ਰੇਤਾਂ, ਆਤਮਾਵਾਂ ਨਾਲ ਮੁਲਾਕਾਤ ਵੀ ਕਰਵਾ ਸਕਦਾ ਹੈ । ਉਹ ਇਹ ਸਭ ਏਨੀ ਹੁਸ਼ਿਆਰੀ ਤੇ ਸਫਾਈ ਨਾਲ ਕਰਦਾ ਹੈ ਕਿ ਉਸਦੇ ਤੇਜ ਦਿਮਾਗ ਲਈ ਉਸਨੂੰ "ਆਸਕਰ ਪੁਰਸਕਾਰ" ਨਾਲ ਸਨਮਾਨਿਤ ਕੀਤਾ ਗਿਆ ਹੈ। ਇੱਕ ਸਮਾਰੋਹ ਵਿੱਚ ਅਕਾਦਮੀ ਪੱਧਰ ਦੇ ਇਨਾਮ ਪ੍ਰਾਪਤ ਕਰਨ ਲਈ ਉਹ ਮੰਚ ਤੇ ਚਾਰ ਵਾਰ ਗਿਆ । ਉਸਨੇ 3 ਮਨੋਵਿਗਿਆਨਕ ਤੇ 1 ਤਕਨੀਕੀ ਇਨਾਮ ਇਕੋ ਵਾਰ ਪ੍ਰਾਪਤ ਕੀਤੇ ।

ਰਿਚਰਡ ਇਹ ਜਾਦੂ ਦੇ ਖੇਲ ਬੜੀ ਬੁੱਧੀਮਤਾ ਨਾਲ ਲੋਕਾਂ ਸਾਹਮਣੇ ਵਿਖਾਉਂਦਾ ਹੈ । ਰਿਚਰਡ ਖੁਦ ਕਹਿੰਦਾ ਹੈ "ਜਾਦੂ ਇੱਕ ਕਲਾ ਵੀ ਹੈ ਤੇ ਇੱਕ ਵਿਗਿਆਨ ਵੀ, ਇਸ ਮਾਧਿਅਮ ਨਾਲ ਅਸੀਂ ਮੂਰਤ ਰੂਪ ਵਿੱਚ ਅਜਿਹੀਆਂ ਚੀਜਾਂ ਵਿਖਾਉਂਦੇ ਹਾਂ, ਜਿਨਾਂ ਦੀ ਅਸਲੀਅਤ ਵਿੱਚ ਕਈ ਵਾਰ ਹੋਂਦ ਹੀ ਨਹੀਂ ਹੁੰਦੀ । ਅਸੀਂ ਹੁਡੀਨੀ ਵਰਗੇ ਜਾਦੂਗਰ ਹਾਂ ਜੋ ਤੁਹਾਨੂੰ ਆਪਣੇ ਵੱਲ ਵੇਖਣ ਲਈ ਮਜਬੂਰ ਕਰ ਦੇਵੇਗਾ ਤੇ ਇਸ ਦੌਰਾਨ ਕਦੋਂ ਆਪਣੇ ਹੱਥ ਦਾ ਕਮਾਲ ਦਿਖਾ ਦੇਵੇ ਤੁਹਾਨੂੰ ਪਤਾ ਹੀ ਨਹੀਂ ਲੱਗ ਸਕਣਾ ।" ਮੈਂ ਹੂਡੀਨੀ ਦੇ ਇਸ ਸਿਧਾਂਤ ਵਿੱਚ ਵਿਸ਼ਵਾਸ਼ ਕਰਦਾ ਹਾਂ ਕਿ "ਜੇਕਰ ਤੁਸੀਂ ਜਾਦੂ ਨਾਲ 90% ਲੋਕਾਂ ਨੂੰ ਬੇਵਕੂਫ ਬਣਾ ਸਕਦੇ ਹੋ ਤਾਂ ਕਾਫੀ ਹੈ, ਬਾਕੀ 10% ਲੋਕਾਂ ਦੀ ਪ੍ਰਵਾਹ ਨਾ ਕਰੋ ਉਹ ਇਸ ਕਲਾ ਨੂੰ ਬੇਸ਼ੱਕ ਨਾ ਮੰਨਣ ਇਸ ਨਾਲ ਕੋਈ ਫਰਕ ਨਹੀਂ ਪੈਂਦਾ ।"

ਕਰਤੱਵ ਵਿਖਾਣ ਲਈ ਰਿਚਰਡ ਤੇ ਉਸ ਦੀ ਟੀਮ ਦੇ ਮੈਂਬਰ ਪਰੰਪਰਾਗਤ ਦੂਰਬੀਨ ਤੋਂ ਲੈਕੇ ਕੰਪਿਊਟਰ ਤੱਕ ਦਾ ਇਸਤੇਮਾਲ ਕਰਦੇ ਹਨ । ਉਹ ਵਧੀਆ ਕੈਮਰਿਆਂ ਦੀ ਵੀ ਵਰਤੋਂ ਕਰਦੇ ਹਨ । ਇਨ੍ਹਾਂ ਚੀਜਾਂ ਲਈ ਪੰਜ ਡਾਲਰ ਤੋਂ ਲੈ ਕੇ ਲੱਖਾਂ ਡਾਲਰ ਤੱਕ ਖਰਚ ਕਰ ਦਿੰਦੇ ਹਨ ।

ਰਿਚਰਡ ਦਾ ਇੱਕ ਅਦਭੁੱਤ ਖੇਲ੍ਹ ਕਾਫੀ ਮਸ਼ਹੂਰ ਹੈ । ਜੇ ਉਸਦੇ ਸਾਹਮਣੇ ਇੱਕ ਲੇਖ ਰੱਖ ਦਿੱਤਾ ਜਾਵੇ ਤਾਂ ਉਹ ਉਸ ਵਿੱਚ ਇੱਕ ਲਾਈਨ ਪੜ ਕੇ ਹੀ ਲੇਖ ਦੀ ਸਾਰੀ ਤਸਵੀਰ ਸਾਹਮਣੇ ਰੱਖ ਸਕਦਾ ਹੈ । ਰਿਚਰਡ ਆਪਣੀ ਜਾਦੂਗਰੀ ਨਾਲ ਭਿਆਨਕ ਦ੍ਰਿਸ਼ ਵੀ ਦਿਖਾ ਦਿੰਦਾ ਹੈ ਜਿਵੇਂ ਕਬਰਸਤਾਨ ਤੋਂ ਉਠੀ ਹੋਈ ਇੱਕ "ਪ੍ਰੇਤਆਤਮਾ" ਇੱਕ ਘਰ ਉਪਰ ਮੰਡਰਾਉਂਦੀ ਦਿਖਾਈ ਗਈ ਤੇ ਫਿਰ ਇੱਕ ਜੋਰਦਾਰ ਧਮਾਕਾ ਹੋ ਗਿਆ ।

ਦਰਅਸਲ ਇਹ ਕਿਵੇਂ ਹੁੰਦਾ ਹੈ ? ਉਹ ਸਟੇਜ ਉਪਰ ਇੱਕ ਘਰ ਬਣਾਉਂਦੇ ਹਨ ਜੋ ਬਿੱਲਕੁੱਲ ਅਸਲੀ ਵਰਗਾ ਲੱਗਦਾ ਹੈ। ਇਸ ਘਰ ਵਿੱਚ ਇੱਕ ਬੰਬ ਰੱਖ ਦਿੱਤਾ ਜਾਂਦਾ ਹੈ । ਡਰਾਵਣੀਆਂ ਅਵਾਜਾਂ ਕੱਢਦੇ ਹੋਏ ਸਟੇਜ ਦਾ ਪਰਦਾ ਖਿੱਚ ਦਿੱਤਾ ਜਾਂਦਾ ਹੈ ਤੇ ਸੁੰਨਸਾਨ ਘਰ ਵਿਖਾਇਆ ਜਾਂਦਾ ਹੈ, ਫਿਰ ਘਰ ਦੇ ਉਪਰ ਉਡਦੀ ਇਸਤ੍ਰੀ ਨੂੰ ਤਥਾਕਥਿੱਤ ਪ੍ਰੇਤਆਤਮਾ ਦੇ ਰੂਪ ਵਿੱਚ ਵਿਖਾਇਆ ਜਾਂਦਾ ਹੈ ਤੇ ਅਖੀਰ ਵਿੱਚ ਬੰਬ ਫਟ ਜਾਂਦਾ ਹੈ, ਜਿਸ ਨਾਲ ਘਰ ਤਹਿਸ ਨਹਿਸ ਹੋ ਜਾਂਦਾ ਹੈ ਤੇ "ਆਤਮਾ" ਗਾਇਬ ਹੋ ਜਾਂਦੀ ਹੈ । ਰਿਚਰਡ ਦਾ ਕਹਿਣਾ ਹੈ, "ਇਹ ਕੰਮ ਬਹੁਤ ਬਰੀਕੀ ਵਾਲਾ ਹੈ, 'ਘਰ' ਬਨਾਉਣ ਲਈ ਤਕਨੀਕੀ ਗਿਆਨ ਤੇ ਐਸੇ ਪਦਾਰਥ ਲੱਭਣੇ ਮਾਅਨੇ ਰੱਖਦੇ ਹਨ ਜੋ ਅਸਲੀ ਵਰਗੇ ਜਾਪਣ ਤੇ ਵਿਸਫੋਟ ਹੋਣ ਤੇ ਟੁੱਟ ਵੀ ਜਾਣ। ਇਸ ਜਾਦੂ ਦੇ ਖੇਲ੍ਹ ਵਿੱਚ ਬਹੁਤ ਤਾਕਤ ਦੀ ਲੋੜ ਪੈਂਦੀ ਹੈ, ਪਿੱਠ ਭੂਮੀ ਵਿੱਚ ਇੱਕ ਪੂਰਾ ਸਮੂਹ ਕੰਮ ਕਰਦਾ ਰਹਿੰਦਾ ਹੈ । ਖੇਲ੍ਹ ਵਿੱਚ ਐਨੀ ਸਾਵਧਾਨੀ ਵਰਤਣੀ ਪੈਂਦੀ ਹੈ ਕਿ ਕਿਤੇ ਕੋਈ ਗਲਤੀ ਨਾ ਹੋ ਜਾਵੇ ਤੇ ਇਹ ਦ੍ਰਿਸ਼ ਦਰਸ਼ਕਾਂ ਦੇ ਦਿਲੋ-ਦਿਮਾਗ ਉਪਰ ਛਾ ਜਾਵੇ, ਇਸ ਉਪਰ ਹਜਾਰਾਂ ਡਾਲਰ ਖਰਚ ਹੋ ਜਾਂਦੇ ਹਨ ।"

ਰਿਚਰਡ ਇੱਕ ਹੋਰ ਚੁਣੌਤੀ ਪੂਰਨ ਖੇਲ੍ਹ ਬਾਰੇ ਦੱਸਦਾ ਹੈ, ਕੀ ਤੁਸੀਂ ਸੋਚ ਸਕਦੇ ਹੋ ਕਿ ਇੱਕ ਦੈਂਤਅਕਾਰ ਵਿਅੱਕਤੀ ਨੂੰ ਇੱਕ ਬੌਨਾ ਕੁਚਲ ਦੇਵੇ ? ਇਸ ਖੇਲ੍ਹ ਵਿੱਚ ਕਈ ਤਰਕੀਬਾਂ ਤੇ ਹੱਥ ਦੀ ਸਫਾਈ ਦਾ ਸਹਾਰਾ ਲਿਆ ਜਾਂਦਾ ਹੈ' ਜਰਾ ਜਿੰਨੀ ਵੀ ਤਰੁਟੀ ਹੋਣ ਤੇ ਇਹ ਜਾਦੂ ਅਸਫਲ ਹੋ ਜਾਂਦਾ ਹੈ। ਇਹ ਕਿਵੇਂ ਕੀਤਾ ਗਿਆ। ਰਿਚਰਡ ਦੇ ਸ਼ਬਦਾਂ ਵਿੱਚ "ਇਸ ਜਾਦੂ ਵਿੱਚ ਫਲੈਸ਼ ਲਾਈਟ ਦੀ ਵਰਤੋਂ ਕੀਤੀ ਗਈ। ਲੈਨਜਾਂ ਦੇ ਜਰੀਏ ਇਮਾਰਤਾਂ ਦੀ ਪੈਂਟਿੰਗ ਇਸ ਤਰਾਂ ਕੀਤੀ ਗਈ ਕਿ ਇਹ ਅਸਲੀ ਤੇ ਵੱਡੀਆਂ ਇਮਾਰਤਾਂ ਨਜਰ ਆਉਣ। ਇਨ੍ਹਾਂ ਦੀ ਰੰਗ ਯੋਜਨਾ ਵੀ ਕਮਾਲ ਦੀ ਸੀ। ਇੱਕ ਡਰੇਸ ਡਿਜ਼ਾਈਨਰ ਨੇ ਦੈਂਤ ਦੇ ਕੱਪੜੇ ਤਿਆਰ ਕੀਤੇ, 2 ਮੂਰਤੀਕਾਰਾਂ ਦੀ ਕਲਾ ਨੂੰ ਵੀ ਇਸ ਜਾਦੂ ਵਿੱਚ ਵਰਤਿਆ ਗਿਆ। ਮਾਰਸ਼ੇਮਾਲੇ ਮੈਨ ਨੂੰ ਦੈਂਤ ਬਣਾਇਆ ਗਿਆ। ਉਂਜ ਤਾਂ ਉਸਦਾ ਕੱਦ 5 ਫੁੱਟ 7 ਇੰਚ ਹੈ ਪਰ ਤਕਨੀਕੀ ਮਾਧਿਅਮ ਰਾਂਹੀਂ ਉਸਨੂੰ 120 ਫੁੱਟ ਲੰਬਾ ਵਿਖਾਇਆ ਗਿਆ। ਵੇਖਣ ਨੂੰ ਇਉਂ ਲੱਗਦਾ ਸੀ ਕਿ ਇੱਕ ਪੈਰ ਉਠਾ ਕੇ ਹੀ ਉਹ ਇਮਾਰਤਾਂ ਉਪਰ ਚੜ੍ਹ ਜਾਵੇਗਾ। ਮਾਰਸ਼ਮਾਲੋ ਨੂੰ ਦੋ ਇਮਾਰਤਾਂ ਦੇ ਵਿਚਕਾਰ ਦੀ ਨਿਕਲਦਾ ਵਿਖਾਇਆ ਗਿਆ ਤਾਂ ਸਾਰੇ ਦਰਸ਼ਕ ਹੱਸ ਹੱਸ ਕੇ ਲੋਟਪੋਟ ਹੋ ਗਏ। ਉਸ ਦੈਂਤ ਦਾ ਪੈਰ ਚੁੱਕਦੇ ਹੋਏ ਲੈਅਬੱਧ ਨਾਚ ਕਰਨਾ ਸਾਰੇ ਦਰਸ਼ਕਾਂ ਨੂੰ ਬਹੁਤ ਜਚਿਆ। ਇਸ ਦ੍ਰਿਸ਼ ਦੀ ਪੇਸ਼ਕਾਰੀ ਇਸ ਖੇਲ੍ਹ ਦਾ ਮਹੱਤਵਪੂਰਣ ਹਿੱਸਾ ਸੀ। ਇਹ ਰਿਚਰਡ ਦੀ ਬਹੁਤ ਵੱਡੀ ਖੂਬੀ ਹੈ ਕਿ ਉਹ ਆਪਣੇ ਜ਼ਾਦੂਈ ਦਾਅਪੇਚਾਂ ਨਾਲ ਹੀ ਰੋਮਾਂਸ, ਹਾਸੀ ਮਜਾਕ ਤੇ ਕਈ ਤਰਾਂ ਦੇ ਭਿਆਨਕ ਦ੍ਰਿਸ਼ ਵੀ ਪੇਸ਼ ਕਰ ਸਕਦਾ ਹੈ।

ਇੱਕ ਪ੍ਰਦਰਸ਼ਨ ਸਮੇਂ ਰਿਚਰਡ ਨੇ ਅਜਿਹਾ ਸੁਪਨਮਈ ਦ੍ਰਿਸ਼ ਵਿਖਾਇਆ ਜਿਸ ਵਿੱਚ ਇੱਕ ਲੜਕੇ ਤੇ ਇੱਕ ਲੜਕੀ ਨੂੰ ਅਸਮਾਨ ਵਿੱਚ ਉਡਦੇ ਵਿਖਾਇਆ ਗਿਆ ਸੀ। ਉਸ ਖੇਲ੍ਹ ਵਿੱਚ ਬੱਦਲ ਵੀ ਬਿਲਕੁੱਲ ਅਸਲੀ ਨਜਰ ਆ ਰਹੇ ਸਨ। ਲੜਕਾ ਲੜਕੀ ਉਡ ਕੇ ਅਸਮਾਨ ਵਿੱਚ ਬੱਦਲਾਂ ਨੂੰ ਛੂਹਕੇ, ਚੱਕਰ ਖਾਂਦੇ ਤੇ ਕਲਾਬਾਜੀਆਂ ਦਿਖਾਉਂਦੇ ਹੋਏ ਜਮੀਨ ਤੇ ਵਾਪਸ ਮੁੜਦੇ ਹਨ। ਇਹ ਸਭ ਐਨੇ ਸਿਲਸਿਲੇਵਾਰ ਢੰਗ ਨਾਲ ਵਿਖਾਇਆ ਗਿਆ ਕਿ ਦਰਸ਼ਕ ਮੁਗਧ ਹੋਕੇ ਇਸ ਖੇਲ੍ਹ ਨੂੰ ਬਿਨਾਂ ਪਲਕ ਝਪਕੇ ਵੇਂਹਦੇ ਰਹੇ !

ਰਿਚਰਡ ਇਸ ਜਾਦੂਈ ਖੇਲ੍ਹ ਦਾ ਭੇਦ ਦੱਸਦੇ ਹੋਏ ਕਹਿੰਦਾ ਹੈ ' ਬੱਦਲ ਇੱਕ ਟੈਂਕ ਵਿਚੋਂ ਨਿਕਲਦੇ ਧੂੰਏ ਨਾਲ ਬਣਦੇ ਵਿਗੜਦੇ ਦਿਖਾਏ ਗਏ। ਮੁੰਡੇ ਕੁੜੀ ਨੂੰ ਛੱਤ ਨਾਲ ਬੰਨ੍ਹੀਆਂ ਦਿਖਾਈ ਨਾ ਦੇਣ ਵਾਲੀਆਂ ਬਰੀਕ ਤਾਰਾਂ ਨਾਲ ਲਟਕਾਇਆ ਗਿਆ। ਉਪਰ ਵਾਲੀਆਂ ਤਾਰਾਂ ਉਪਰ "ਸੀ ਸਾ" ਝੂਲਾ ਲੱਗਿਆ ਸੀ, ਜੋ ਦਰਸ਼ਕਾਂ ਨੂੰ ਦਿਖਾਈ ਨਹੀਂ ਦਿੰਦਾ ਸੀ। ਇਸ ਤੇ ਬੈਠੇ ਦੋਨੋ ਕਲਾਕਾਰ ਉਪਰ ਥੱਲੇ ਜਾਂਦੇ ਹੋਏ ਅਕਾਸ਼ ਨੂੰ ਚੁੰਮਦੇ ਦਿਖਾਈ ਦਿੰਦੇ ਸਨ। ਇਸ ਦੇ ਪਿੱਛੇ ਅਨੇਕਾਂ ਫਲੈਸ਼ ਲਾਈਟਾਂ ਅਤੇ ਰੰਗੀਨ ਬੱਲਬਾਂ ਨੇ ਕੰਮ ਕੀਤਾ, ਇਸ ਦੀ ਪਿੱਠ ਭੂਮੀ ਵਿੱਚ ਅਨੇਕਾਂ ਮਾਹਿਰਾਂ ਦੀ ਟੀਮ ਸੀ। ਸੱਚਮੁੱਚ ਇਹ ਇੱਕ ਸਾਹਸੀ ਕਾਰਨਾਮਾ ਸੀ। ਸਭ ਤੋਂ ਔਖਾ ਕੰਮ ਕਲਾਕਾਰਾਂ ਨੂੰ ਹਵਾ ਵਿੱਚ ਕਲਾਬਾਜੀਆਂ ਲਾਉਂਦੇ ਦਿਖਾਉਣਾ ਸੀ, ਇਸ ਵਿੱਚ ਕਲਾਕਾਰ ਨਹੀਂ ਕੈਮਰੇ ਘੁੰਮਦੇ ਸਨ।"

ਰਿਚਰਡ ਦਾ ਇੱਕ ਹੋਰ ਚਰਚਿਤ ਜਾਦੂਈ ਖੇਲ੍ਹ ਸੀ "ਸਟਾਰ ਵਾਰ" ਜਿਸ ਵਿੱਚ ਨਵੀਂ ਅਕਾਸ਼ ਗੰਗਾ ਦਾ ਇੱਕ ਵੱਡਾ ਪ੍ਰਤੀ ਰੂਪ ਤਿਆਰ ਕੀਤਾ ਗਿਆ। ਇਸ ਨਵੇਂ ਜਮਾਨੇ ਵਿੱਚ ਵੀ ਇਸ ਜਾਦੂ ਦੇ ਖੇਲ ਨੇ ਲੋਕਾਂ ਨੂੰ ਖੂਬ ਆਕ੍ਰਸ਼ਿਤ ਕੀਤਾ ਕਿਉਂਕਿ ਇਸ ਖੇਲ ਨੇ ਆਪਣੇ ਵਿੱਚ ਨਵੀਨਤਾ ਸਮੇਟੀ ਹੋਈ ਸੀ "ਸਟਾਰ ਵਾਰ" ਤੋਂ ਰਿਚਰਡ ਨੂੰ ਸਿਰਫ ਵਾਹ ਵਾਹ ਹੀ ਨਹੀਂ ਮਿਲੀ ਸਗੋਂ ਇਸ ਨਾਲ ਉਸਦਾ ਕੈਰੀਅਰ ਵੀ ਬਣਿਆ। ਉਹ ਮੰਨਦਾ ਹੈ ਕਿ "ਚਤੁਰਾਈ ਨਾਲ ਕੰਮ ਅਤੇ ਕਲਾਕਾਰ ਦਾ ਅਭਿਨੈ ਬਹੁਤ ਮਹੱਤਵਪੂਰਣ ਗੱਲਾਂ ਹਨ, ਜਿਹੜੀਆਂ ਜਾਦੂ ਨੂੰ ਸੰਜੀਵ ਬਣਾਉਦੀਆਂ ਹਨ, ਜਿਵੇ ਇੱਕ ਵਿਅਕਤੀ ਬਹੁਤ ਉਚਾਈ ਤੋਂ ਡਿਗਦਿਆਂ ਵਿਖਾਉਣਾ ਹੈ। ਉਚਾਈ ਅਸਲ ਵਿੱਚ ਜਮੀਨ ਤੋਂ ਸਿਰਫ 4 ਫੁੱਟ ਹੈ ਪਰ ਇਹ ਦ੍ਰਿਸ਼ ਚਤੁਰਾਈ ਨਾਲ ਇਸ ਤਰਾਂ ਦਿਖਾਇਆ ਜਾਦਾ ਹੈ ਕਿ ਉਹ 50 ਫੁੱਟ ਤੋਂ ਛਾਲ ਮਾਰਦਾ ਦਿਖਾਈ ਦਿੰਦਾ ਹੈ।"

ਰਿਚਰਡ ਹਰ ਦਿਨ ਨਵੀਆਂ ਚੁਣੌਤੀਆਂ ਨੂੰ ਸਵੀਕਾਰ ਕਰਦਾ ਹੈ ਕਿਉਂਕਿ ਜਾਦੂ ਦੀ ਦੁਨੀਆਂ ਵਿੱਚ ਵੱਡੇ ਵੱਡੇ ਜਾਦੂਗਰ ਤੇ ਕਲਾਬਾਜ ਹਨ ਜੋ ਇਸ ਖੇਤਰ ਵਿੱਚ ਪ੍ਰਤੀਯੋਗਤਾ ਦੇ ਮੈਦਾਨ ਵਿੱਚ ਖੜੇ ਹਨ। ਰਿਚਰਡ ਦੇ ਅਨੁਸਾਰ "ਦਰਸ਼ਕਾਂ ਨੂੰ ਜਾਦੂ ਦੇ ਜੋਰ ਨਾਲ ਜੋੜੀ ਰੱਖਣ ਲਈ ਇਹ ਖੇਲ੍ਹ ਦਿਨ ਪ੍ਰਤੀ ਦਿਨ ਔਖਾ ਹੁੰਦਾ ਜਾ ਰਿਹਾ ਹੈ। ਅਸੀਂ ਇਸ ਦਿਸ਼ਾ ਵਿੱਚ ਇਹੀ ਕੋਸ਼ਿਸ਼ ਕਰਦੇ ਹਾਂ ਕਿ ਹਰ ਅਸੰਭਵ ਚੀਜ ਨੂੰ ਸੰਭਵ ਬਣਾਇਆ ਜਾਵੇ।"

[ਗ੍ਰਹਿ ਸ਼ੋਭਾ ਚੋਂ ਧੰਨਵਾਦ ਸਹਿਤ]





# ਆਧੁਨਿਕ ਮਨੁੱਖ ਲਈ ਮਨੋਵਿਗਿਆਨ-ਇੱਕ ਅਹਿਮ ਜਰੂਰਤ

—ਬਲਵਿੰਦਰ ਬਰਨਾਲਾ—

ਮਨੁੱਖੀ ਮਨ ਨੂੰ ਸਮਝਣ ਦੇ ਮਨੋਵਿਗਿਆਨੀਆਂ ਵੱਲੋਂ ਸਮੇਂ ਸਮੇਂ ਤੇ ਬਹੁਤ ਹੀ ਅਹਿਮ ਯਤਨ ਕੀਤੇ ਜਾਂਦੇ ਰਹੇ ਹਨ ਅਤੇ ਜਾਰੀ ਹਨ। ਮਨ ਦੀ ਸਾਰਥਿਕਤਾ ਨੂੰ ਸਮਝਣਾ ਇੱਕ ਬਹੁਤ ਹੀ ਜੋਖਮ ਭਰਿਆ ਤੇ ਔਖਾ ਕੰਮ ਹੈ। ਇੱਕ ਸਰੀਰ ਵਿਗਿਆਨੀ ਸਰੀਰ ਦੀ ਵਿਆਖਿਆ ਕਰਦਿਆਂ ਇਸਦੇ ਵੱਖ ਵੱਖ ਅੰਗਾਂ ਅਤੇ ਪ੍ਰਬੰਧਾਂ ਦੀ ਬਣਤਰ ਅਤੇ ਕੰਮ ਸਬੰਧੀ ਇਕ ਸਪੱਸ਼ਟ ਅਤੇ ਸਿੱਧੀ ਜਾਣਕਾਰੀ ਦੇਣ ਦੇ ਸਮਰੱਥ ਹੁੰਦਾ ਹੈ।। ਉਹ ਅਸਾਨੀ ਨਾਲ ਦੱਸ ਸਕਦਾ ਹੈ ਕਿ ਕਿਸ ਅੰਗ ਦੀ ਹੋਂਦ ਕਿੱਥੇ ਹੈ ਅਤੇ ਇਸਦੀ ਗਤੀਵਿਧੀ ਕਿਸ ਤਰਾਂ ਚਲਦੀ ਹੈ। ਪਰ ਅਜਿਹਾ ਕਰਨਾ ਇਕ ਮਨੋਵਿਗਿਆਨੀ ਲਈ ਇਤਨਾ ਅਸਾਨ ਨਹੀਂ। ਮਨ, ਮਨੋਵਿਗਿਆਨੀ ਰਾਹੀਂ ਦਿਮਾਗੀ ਪ੍ਰਬੰਧਾਂ ਦੀ ਕਾਰਵਾਈ ਨੂੰ ਸਮਝਣ ਦੀ ਪ੍ਰਕਿਰਿਆ ਦਾ ਇਕ ਕਲਪਤ ਸਾਧਨ ਮਾਤਰ ਹੈ। ਜੇ ਇਹ ਸੁਆਲ ਕੀਤਾ ਜਾਵੇ ਕਿ ਮਨ ਕਿਥੇ ਸਥਿਤ ਹੈ ਤਾਂ ਇਸਦਾ ਸਪੱਸ਼ਟ ਤੇ ਸਿੱਧਾ ਉਤਰ ਕੋਈ ਨਹੀਂ। ਮਨ ਤਾਂ ਦਿਮਾਗੀ ਪ੍ਰਬੰਧਾਂ ਦੀਆਂ ਗੁੰਝਲਦਾਰ ਗਤੀਵਿਧੀਆਂ ਨੂੰ ਦਿੱਤਾ ਗਿਆ ਇਕ ਫਰਜੀ ਨਾਮ ਹੀ ਹੈ। ਮਨੁੱਖੀ ਹੋਂਦ ਦੇ ਦੋ ਅਹਿਮ ਪੱਖ ਹਨ- ਪਹਿਲਾ ਦ੍ਰਿਸ਼ਟਮਾਨ ਜਾਂ ਸਥੂਲ ਤੇ ਦੂਸਰਾ ਅਦ੍ਰਿਸ਼ਟਮਾਨ ਜਾਂ ਅਸਥੂਲ। ਸਰੀਰ ਰਾਹੀਂ ਕੀਤੀਆਂ ਜਾਂਦੀਆਂ ਉਹ ਸਭ ਗਤੀਵਿਧੀਆਂ ਜਿਹੜੀਆਂ ਆਪਣੇ ਆਪ ਜਾਂ ਦੂਸਰਿਆਂ ਦੁਆਰਾ ਸਿੱਧਿਆਂ ਨੋਟ ਕੀਤੀਆਂ ਜਾ ਸਕਣ ਉਹ ਸਭ ਦ੍ਰਿਸ਼ਟਮਾਨ ਜਾਂ ਸਥੂਲ ਪੱਖ ਹਨ। ਜਦੋਂ ਕਿ ਉਹ ਗਤੀ-ਵਿਧੀਆਂ ਜਿਹੜੀਆਂ ਸਰੀਰ ਦੇ ਅੰਦਰ ਅੰਦਰ ਹੀ ਵਾਪਰਨ ਤ ਸਵੈ ਜਾਂ ਦੂਸਰਿਆਂ ਦੁਆਰਾ ਵੇਖੀਆਂ ਨਾ ਜਾ ਸਕਣ ਉਹ ਸਭ ਹੋਂਦ ਦਾ ਅਦ੍ਰਿਸ਼ਟਮਾਨ ਜਾਂ ਅਸਥੂਲ ਪੱਖ ਹਨ।

ਅੱਗੇ ਚਲਦਿਆਂ ਅਸੀਂ ਮਨੁੱਖੀ ਹੋਂਦ ਦੇ ਅਸਥੂਲ ਜਾਂ ਅਦ੍ਰਿਸ਼ਟਮਾਨ ਪੱਖ ਨੂੰ ਫਿਰ ਇਸਦੀਆਂ ਗਤੀਵਿਧੀਆਂ ਦੀ ਬਣਤਰ ਦੀ ਸੂਖਮਤਾ ਅਨੁਸਾਰ ਦੋ ਭਾਗਾਂ ਵਿਚ ਵੰਡ ਸਕਦੇ ਹਾਂ-ਸਰਲ ਅਤੇ ਸੂਖਮ। ਦਿਲ ਦਾ ਸਾਰੇ ਸਰੀਰਕ ਪ੍ਰਬੰਧ ਨੂੰ ਖੂਨ ਸਪਲਾਈ ਕਰਨਾ ਇਹ ਸਰਲ ਗਤੀਵਿਧੀ ਹੈ ਜਿਸਨੂੰ ਸਰੀਰਕ ਵਿਗਿਆਨੀ ਅਸਾਨੀ ਨਾਲ ਸਮਝਾ ਸਕਦਾ ਹੈ ਕਿ ਦਿਲ ਸਰੀਰ ਅੰਦਰ ਕਿਸ ਤਰਾਂ ਗਤੀਵਿਧੀ ਕਰਦਾ ਹੈ ਅਤੇ ਖੂਨ ਪ੍ਰਣਾਲੀ ਵਿਚ ਇਸਦਾ ਬਣਦਾ ਰੋਲ ਕੀ ਹੈ। ਅਜਿਹੀ ਹੀ ਗਤੀਵਿਧੀ ਸਾਡੇ ਫੇਫੜਾ ਪ੍ਰਣਾਲੀ ਜਾਂ ਸਾਹ ਪ੍ਰਕਿਰਿਆ ਦੀ ਹੈ। ਪਰੰਤੂ ਦਿਮਾਗੀ ਪ੍ਰਬੰਧਾਂ ਭਾਵ ਨਸ ਪ੍ਰਣਾਲੀ ਦੀ ਕਾਰਜਸ਼ੈਲੀ ਨੂੰ ਸਮਝਣਾ ਸੂਖਮ ਗਤੀਵਿਧੀ ਹੈ। ਭਾਵੇਂ ਸਰੀਰ ਵਿਗਿਆਨੀ ਨਸ-ਪ੍ਰਣਾਲੀ ਦੀ ਕਾਰਜਸ਼ੈਲੀ ਸਬੰਧੀ ਬਹੁਤ ਕੁਝ ਦੱਸਣ ਦੇ ਸਮਰੱਥ ਹੁੰਦੇ ਹਨ। ਉਹਨਾਂ ਲੱਭ ਲਿਆ ਹੈ ਕਿ ਮਨੁੱਖੀ ਗਿਆਨ ਇੰਦਰੀਆਂ ਦੇ ਦਿਮਾਗੀ ਕੇਂਦਰ ਕਿਥੇ ਸਥਿਤ ਹਨ, ਉਹਨਾਂ ਲੱਭ ਲਿਆ ਹੈ ਕਿ ਸਰੀਰ ਦੀਆਂ ਵੱਖ ਵੱਖ ਪ੍ਰਣਾਲੀਆਂ ਦੀ ਸਮੂਹਿਕ ਪ੍ਰਕਿਰਿਆ ਉੱਪਰ ਨਿਯੰਤਰਣ ਦਿਮਾਗ ਦੇ ਕਿਹੜੇ ਕਿਹੜੇ ਕੇਂਦਰ ਕਰਦੇ ਹਨ ਪਰੰਤੂ ਦਿਮਾਗੀ ਪ੍ਰਕਿਰਿਆਵਾਂ ਨੂੰ ਉਤੇਜਤ ਕਰਨ ਵਾਲੀਆਂ ਅਨੇਕਾਂ ਸ਼ਕਤੀਆਂ ਅਜੇ ਖੋਜ ਦੇ ਖੇਤਰ ਤੋਂ ਲਾਂਭੇ ਰਹਿ ਗਈਆਂ ਹਨ। ਇਹਨਾਂ ਸ਼ਕਤੀਆਂ ਦੀ ਭਾਲ ਕਰਨਾ ਤੇ ਇਹਨਾਂ ਦੇ ਅਸਰਾਂ ਨੂੰ ਵਧਾਉਣਾ ਜਾਂ ਘਟਾਉਣਾ ਹੀ ਮਨੋਵਿਗਿਆਨ ਦਾ ਮੂਲ ਅਧਾਰ ਹੈ।

ਮਨੋਵਿਗਿਆਨੀਆਂ ਸੰਗਮੰਡ ਫਰਾਇਡ ਅਤੇ ਯੁੰਗ ਨੇ ਮਨ ਦੀ ਚਾਰ ਹਿੱਸਿਆਂ ਵਿੱਚ ਫਰਜੀ ਵੰਡ ਕੀਤੀ ਹੈ। ਸੁਚੇਤ, ਅਰਧ ਸੁਚੇਤ, ਅਚੇਤ ਅਤੇ ਅਣਚੇਤ। ਮਨੁੱਖ ਦੀ ਉਹ ਦਿਮਾਗੀ ਸਥਿਤੀ ਜਿਸ ਅਨੁਸਾਰ ਉਹ ਆਪਣੀਆਂ ਗਤੀ-ਵਿਧੀਆਂ ਪੂਰਨ ਜਾਗਰੂਕ ਅਵੱਸਥਾ ਵਿਚ ਕਰੇ ਸੁਚੇਤ ਅਵਸਥਾ ਕਹਾਉਂਦੀ ਹੈ। ਅਰਧ-ਸੁਚੇਤ ਅਵਸਥਾ ਉਹ ਅਵਸਥਾ ਹੈ ਜਦੋਂ ਵਿਅਕਤੀ ਆਪਣੀਆਂ ਭੁੱਲੀਆਂ ਵਿਸਰੀਆਂ ਗੱਲਾਂ ਅਚੇਤ ਤੇ ਦਬਾਅ ਪਾਕੇ ਮੁੜ ਸੁਚੇਤ ਅਵਸਥਾ ਵਿਚ ਲਿਆਉਣ ਦਾ ਯਤਨ ਕਰਦਾ ਹੈ। ਉਦਾਹਰਨ ਵਜੋਂ ਕਿਸੇ ਵਿਅਕਤੀ ਦਾ ਨਾਮ ਜੋ ਜਾਣਿਆ ਪਛਾਣਿਆਂ ਹੋਣ ਦੇ ਬਾਵਜੂਦ ਵਾਰ ਵਾਰ ਯਾਦ ਕਰਨ ਤੇ ਵੀ ਚੇਤੇ ਨਾ ਆਵੇ ਅਤੇ ਕੁਝ ਸਮੇਂ ਬਾਦ ਉਸਦਾ ਯਾਦ ਆ ਜਾਣਾ।

ਅਚੇਤ ਅਵਸਥਾ ਸਮੇਂ ਵਿਅਕਤੀ ਆਪਣੀਆਂ ਲੋੜਾਂ ਦੀ ਤ੍ਰਿਪਤੀ ਸੁਚੇਤ ਰੂਪ ਵਿਚ ਨਹੀਂ ਕਰਦਾ ਸਗੋਂ ਅਚੇਤ ਰੂਪ ਵਿਚ ਕਰਦਾ ਹੈ। ਜਿਸ ਤਰਾਂ ਸੁਪਨੇ ਦੀ ਅਵਸਥਾ

ਵਿੱਚ ਜਾਂ ਕਿਸੇ ਅਚੇਤ ਬਹਾਨੇ ਰਾਹੀਂ । ਕਸਰਾਂ ਸਮੇਂ ਕਿਸੇ ਵਿਅਕਤੀ ਵਲੋਂ ਕਿਸੇ ਦੂਸਰੇ ਵਿਅਕਤੀ ਦੀ ਪ੍ਰਵੇਸ਼ਗੀ ਦੇ ਦਖਾਵੇ ਰਾਹੀਂ ਆਪਣੇ ਵਿਰੋਧੀਆਂ ਨੂੰ ਗਾਲ੍ਹਾਂ ਕੱਢਣਾ ਜਿੰਨਾਂ ਨੂੰ ਉਹ ਸੁਚੇਤ ਸਮੇਂ ਕੁਝ ਕਹਿਣ ਦੇ ਸਮਰੱਥ ਨਹੀਂ ਹੁੰਦਾ ।

ਅਵਚੇਤਨ (Unconscious) ਮਨ ਅੰਦਰ ਮਨੁੱਖ ਦੀਆਂ ਜਮਾਂਦਰੂ ਰੂਚੀਆਂ ਦੀ ਅਥਾਹ ਸ਼ਕਤੀ ਜਮ੍ਹਾਂ ਹੁੰਦੀ ਹੈ । ਜਿਹੜੀ ਵਿਅਕਤੀ ਨੂੰ ਆਪਣੀਆਂ ਮੁੱਢਲੀਆਂ ਲੋੜਾਂ ਦੀ ਪ੍ਰਾਪਤੀ ਲਈ ਵਾਰ ਵਾਰ ਉਕਸਾਉਂਦੀ ਹੈ । ਇਹਨਾਂ ਦੀ ਤ੍ਰਿਪਤੀ ਲਈ ਵਿਅਕਤੀ ਸਿੱਧੇ ਜਾਂ ਅਸਿੱਧੇ ਤਰੀਕੇ ਅਪਨਾਉਂਦਾ ਹੈ ।

ਫਰਾਇਡ ਨੇ ਮਨ ਦੀ ਗਤੀਸ਼ੀਲਤਾ (Functioning) ਨੂੰ ਤਿੰਨ ਵਿਭਾਗਾਂ ਵਿਚ ਵੰਡਿਆ-ਇਦ (Id), ਈਗੋ (Ego), ਸੁਪਰ ਈਗੋ । **ਇਦ** ਮਨੁੱਖੀ ਮਨ ਦੀ ਉਸ ਹੋਂਦ ਨਾਲ ਸਬੰਧਤ ਹੈ ਜਿਸ ਅੰਦਰ ਮਨੁੱਖ ਦੀਆਂ ਜਮਾਂਦਰੂ ਰੁਚੀਆਂ ਜਾਂ ਮੂਲ ਪ੍ਰਵਿਰਤੀਆਂ (Instincts) ਪਾਈਆਂ ਜਾਂਦੀਆਂ ਹਨ । ਇਹ ਰੂਚੀਆਂ ਮਨੁੱਖ ਦੀਆਂ ਘੌਰੂ ਪਾਊ, ਗੈਰ ਕਨੂੰਨੀ, ਅਸੱਭਿਅਕ, ਢੰਗ ਤਰੀਕਿਆਂ ਵਾਲੇ ਸੁਭਾਅ ਰਾਹੀਂ ਨੇੜਿਓਂ ਪ੍ਰਗਟ ਹੁੰਦੀਆਂ ਹਨ । ਫਰਾਇਡ ਇਹਨਾਂ ਦਾ ਸਬੰਧ ਮਨੁੱਖ ਅੰਦਰ ਪਾਈ ਜਾਂਦੀ ਖੁਸ਼ੀ ਦੀ ਤੇ ਸੁਖ ਦੀ ਤਾਂਘ ਨਾਲ ਸਬੰਧਤ ਸਿਧਾਂਤ ਨਾਲ ਜੋੜਦਾ ਹੈ । ਪਰੰਤੂ ਇਹਨਾਂ ਦਾ ਅਹਿਮ ਤੇ ਜਰੂਰੀ ਪੱਖ ਜੋ ਮਨੋਵਿਗਿਆਨ ਦਾ ਮੁਖ ਅਧਾਰ ਹੈ ਉਹ ਹੈ ਕਿ ਇਹ ਉਹ ਹਾਵੀ ਸ਼ਕਤੀਆਂ ਹਨ ਜਿਹੜੀਆਂ ਮਨੁੱਖ ਅੰਦਰ ਰੱਜਕੇ ਜਿਉਣ ਦੀ ਤਾਂਘ ਨੂੰ ਬਲ ਬਖਸ਼ਦੀਆਂ ਹਨ । ਇਹ ਕਹਿਣਾ ਅਤਿ ਕਥਨੀ ਨਹੀਂ ਹੋਵੇਗੀ ਕਿ ਇਹ ਜੀਵਨ-ਦਾਨੀ ਸ਼ਕਤੀਆਂ ਹਨ । ਇਹ ਉਹ ਸ਼ਕਤੀਆਂ ਹਨ ਜਿਹੜੀਆਂ ਮਨੁੱਖ ਨੂੰ ਕੁਝ ਨਾ ਕੁਝ ਕਰਕੇ ਦਿਖਾਉਣ ਲਈ ਉਤੇਜਿਕ ਦਾ ਕੰਮ ਕਰਦੀਆਂ ਹਨ ।

ਇਹਨਾਂ ਸ਼ਕਤੀਆਂ ਦਾ ਸਬੰਧ ਮਨੁੱਖ ਦੀਆਂ ਮੁਢਲੀਆਂ ਲੋੜਾਂ ਨਾਲ ਹੈ । ਉਦਾਹਰਣ ਵਜੋਂ ਜਿਉਂਦੇ ਰਹਿਣਾ ਹਰ ਜੀਵ ਦੀ ਮੁਢਲੀ ਲੋੜ ਹੈ ਤੇ ਇਸੇ ਕਰਕੇ ਹੀ ਉਸ ਅੰਦਰ ਦੂਸਰਿਆਂ ਉਪਰ ਹਮਲਾ ਕਰਨ ਤੇ ਆਪਣੇ ਅਧੀਨ ਕਰਕੇ ਰੱਜਕੇ ਜਿਉਣ ਦੀ ਤਾਂਘ ਗੁੱਸੇ ਦੇ ਅਹਿਸਾਸ ਦੁਆਰਾ ਪ੍ਰਗਟ ਹੁੰਦੀ ਹੈ । ਜੀਵ ਅੰਦਰ ਆਪਣੇ ਵੰਸ਼ ਦੇ ਵਾਧੇ ਦੀ ਇੱਛਾ ਹੈ ਜੋ ਦੂਰ ਅੰਦਰ ਕਿਤੇ ਅਵਚੇਤਨ ਮਨ ਦੀਆਂ ਨੁੱਕਰਾਂ ਵਿਚ ਦੱਬੀ ਪਈ ਹੁੰਦੀ ਹੈ । ਸੈਕਸ, ਭਾਵ ਵਿਰੋਧੀ ਲਿੰਗ ਲਈ ਪਾਈ ਜਾਂਦੀ ਖਿੱਚ ਇਸੇ ਦਾ ਹੀ ਪ੍ਰਗਟਾਵਾ ਕਰਦੀ ਹੈ।

**ਈਗੋ** ਮਨ ਦੀ ਗਤੀਸ਼ੀਲਤਾ ਦੇ ਉਸ ਪੱਖ ਨਾਲ ਸਬੰਧਤ ਹੈ ਜਿਸ ਦਾ ਸਬੰਧ ਯਥਾਰਥ ਤੇ ਚੇਤਨਤਾ ਨਾਲ ਹੈ। ਇਹ ਗਤੀਸ਼ੀਲਤਾ ਮਨ ਦੀਆਂ ਗਤੀਵਿਧੀਆਂ ਨੂੰ ਸੈਂਸਰ ਕਰਦੀ ਹੈ । ਇਹ **ਇਦ (Id)** ਉਪਰ ਦਬਾਅ ਪਾਉਂਦੀ ਹੈ ਕਿ ਉਹ ਸਮਾਜਿਕ ਕਾਨੂੰਨਾਂ ਨਾਲ ਮਿਲਕੇ ਚੱਲੇ । ਅਸੱਭਿਅਕ ਪ੍ਰਗਟਾਵਾ ਨਾ ਕਰੇ ।

**ਸੁਪਰ-ਈਗੋ** ਮਨ ਅੰਦਰ ਬਣਾਏ ਸਥਾਈ ਵਿਸ਼ਵਾਸ਼ਾਂ ਰਾਹੀਂ, ਜਿਹੜੇ ਧਾਰਮਿਕ ਵੀ ਹੋ ਸਕਦੇ ਹਨ ਅਤੇ ਸਮਾਜਿਕ ਵੀ ਮਨੁੱਖੀ ਮਾਨਸਿਕਤਾ ਨੂੰ ਸੇਧ ਦਿੰਦੀ ਹੈ ਇਹ ਈਗੋ ਤੋਂ ਉਪਰਦੀ ਅਵੱਸਥਾ ਹੈ । ਜਿਹੜੀ 'ਈਗੋ ਤੇ 'ਇਦ' ਦੋਵਾਂ ਤੇ ਆਪਣਾ ਕੰਟਰੋਲ ਕਰਦੀ ਹੈ ।

**ਮਨੋਵਿਗਿਆਨ ਸਮਝਣਾ ਕਿਉਂ ਜ਼ਰੂਰੀ ਹੈ ? :-**

ਉਪਰੋਕਤ ਜਾਣੀਕਾਰੀ ਤੋਂ ਅਸੀਂ ਹੁਣ ਇਸ ਮਹੱਤਵ ਪੂਰਨ ਤੱਥ ਨੂੰ ਸੌਖਿਆਂ ਹੀ ਸਮਝ ਸਕਾਂਗੇ ਕਿ ਮਨੋਵਿਗਿਆਨ ਹਰ ਕਿਸੇ ਲਈ ਫਿਰ ਕਿਉਂ ਜਰੂਰੀ ਹੈ । ਮਨੁੱਖ ਆਪਣੀਆਂ ਖਾਹਸ਼ਾਂ ਦੀ ਪੂਰਤੀ ਲਈ ਦੋ ਤਰੀਕੇ ਹੀ ਅਪਨਾਉਂਦਾ ਹੈ **ਅਸੱਭਿਅਕ ਅਤੇ ਸਭਿਅਕ।** ਅਸੱਭਿਅਕ ਤਰੀਕੇ ਮਨੁੱਖ ਅੰਦਰ ਪਾਈਆਂ ਜਾਂਦੀਆਂ ਜਮਾਂਦਰੂ ਰੁਚੀਆਂ ਜਿਹਨਾਂ ਦਾ ਮੂਲ ਸਬੰਧ ਉਸਦੀਆਂ ਮੁਢਲੀਆਂ ਲੋੜਾਂ ਨਾਲ ਹੁੰਦਾ ਹੈ, ਇਹਨਾਂ ਨੂੰ ਸਿੱਖਣ ਦੀ ਲੋੜ ਨਹੀਂ ਹੁੰਦੀ । ਉਦਾਹਰਣ ਵਜੋਂ ਇਕ ਹਫਤੇ ਦਾ ਬੱਚਾ ਇੱਕ ਮਾਮੁਲੀ ਜਿਹੀ ਹਵਾ ਦੇ ਬੁਲ੍ਹੇ ਜਾਂ ਸਪਰਸ਼ ਨਾਲ ਤਰਿਹਕੇ ਲੱਤਾਂ-ਬਾਹਾਂ ਨੂੰ ਸੁਗੇੜਕੇ ਜਾਂ ਬਿਨਾਂ ਤਰਤੀਬੋਂ ਅੰਗਾਂ ਦੀ ਹਿਲਜੁਲ ਨਾਲ ਡਰ ਦਾ ਪ੍ਰਗਟਾਵਾ ਕਰਦਾ ਹੈ । ਪੁਰਾਤਨ ਮਨੁੱਖ ਦੜ ਵੱਟ ਕੇ ਜਾਂ ਛੁਪਕੇ ਸਥਿਤੀ ਦਾ ਬਿਨਾਂ ਚੰਗੀ ਤਰਾਂ ਜਾਇਜਾ ਲਿਆਂ ਵਕਤ ਟਪਾਉਣ ਦਾ ਯਤਨ ਕਰਦਾ ਰਿਹਾ ਹੈ । ਅਸੀਂ ਅੱਜ ਵੀ ਅਜਿਹਾ ਮਹਿਸੂਸ ਕਰਦੇ ਹਾਂ ।

ਸਭਿਅਕ ਤਰੀਕੇ ਮਨੁੱਖ ਆਪਣੀ ਮਾਨਸਿਕਤਾ ਦੀ ਸਿਖਲਾਈ ਦੁਆਰਾ ਅਪਨਾਉਣ ਦੇ ਸਮਰੱਥ ਹੁੰਦਾ ਹੈ । ਇਕ ਕਾਰ ਚਾਲਕ ਕਿਸੇ ਸੰਭਾਵੀ ਖਤਰੇ ਨੂੰ ਵਾਚਦਿਆਂ ਬਰੇਕਾਂ ਦੁਆਰਾ ਅਤੇ ਸਟੇਰਿੰਗ ਦੀ ਠੀਕ ਵਰਤੋਂ ਦੁਆਰਾ ਆਪਣਾ ਪੂਰਵ ਬਚਾ ਕਰ ਲੈਂਦਾ ਹੈ । ਇਹ ਤਰੀਕਾ ਜਮਾਂਦਰੂ ਨਹੀਂ ਮਿਲਿਆ ਹੁੰਦਾ, ਸਗੋਂ ਸਿਖਲਾਈ (conditioning) ਦੁਆਰਾ ਪ੍ਰਾਪਤ ਕੀਤਾ ਹੁੰਦਾ ਹੈ ।

ਸਭ ਮਨੁਖਾਂ ਦੀਆਂ ਮੂਲ-ਰੁਚੀਆਂ ਅਤੇ ਮੁਢਲੀਆਂ ਲੋੜਾਂ ਵਿਚ ਕੋਈ ਫਰਕ ਨਹੀਂ । ਬੱਸ ਫਰਕ ਹੈ ਉਹਨਾਂ ਢੰਗ



ਤਰੀਕਿਆਂ ਦਾ ਜਿਹਨਾਂ ਦੁਆਰਾ ਉਹ ਇਹਨਾਂ ਦੀ ਪ੍ਰਾਪਤੀ ਦੇ ਯਤਨ ਕਰਦਾ ਹੈ । ਉਸਦੀਆਂ ਮੁਢਲੀਆਂ ਲੋੜਾਂ ਦੀ ਪੂਰਤੀ ਉਸਦੀ ਅਹਿਮ ਤੇ ਅਵੱਸ਼ਕ ਲੋੜ ਹੈ । ਜੇ ਅੰਦਰਲੇ ਜਮਾਂਦਰੂ ਰੁਝਾਨਾਂ(ਡਰ, ਗੁੱਸਾ)ਜਿਹਨਾਂ ਦਾ ਸਬੰਧ ਦੜ ਵੱਟਣਾ, **ਦੌੜਨਾ**, ਹਮਲਾ ਕਰਨਾ ਆਦਿ ਨਾਲ ਹੈ ਪਨਪ ਸਕਦੇ ਹਨ, ਉਸਦੇ ਸੁਭਾਅ ਅੰਦਰ ਅਸੱਭਿਅਕ ਤਬਦੀਲੀਆਂ ਲਿਆ ਸਕਦੇ ਹਨ, ਵਿਰੋਧ ਦੀ ਅੱਗ ਉਸ ਅੰਦਰ ਤੀਬਰ ਹੋ ਸਕਦੀ ਹੈ ।

ਮਨੋਵਿਗਿਆਨ ਸਾਨੂੰ ਆਪਣੇ ਅਤੇ ਦੂਸਰਿਆਂ ਦੀ ਮਾਨਸਿਕ ਸਥਿਤੀ ਨੂੰ ਸਮਝਣ ਦਾ ਅਧਾਰ ਮੁਹੱਈਆ ਕਰਦਾ ਹੈ, ਆਪਣੀਆਂ ਅਤੇ ਦੂਸਰਿਆਂ ਦੀਆਂ ਮੁਢਲੀਆਂ ਲੋੜਾਂ ਦੀ ਠੋਸ ਜਾਣਕਾਰੀ ਪਰਾਪਤ ਕਰਨ ਵਿੱਚ ਸਹਾਈ ਹੁੰਦਾ ਹੈ । ਮਨੁੱਖ ਦੀ **ਸੁਚੇਤ ਅਵੱਸਥਾ ਇਹਨਾਂ ਦੀ ਤ੍ਰਿਪਤੀ ਦੇ ਸੱਭਿਅਕ ਢੰਗ ਦੀ ਸਿਖਲਾਈ ਲਈ ਪ੍ਰੇਰਦੀ ਹੈ** ਭਾਵ ਈਗੋ ਜਾਂ ਸੁਪਰ ਈਗੋ, **ਇਦ** ਉਪਰ ਦਬਾਅ ਬਣਾਉਣ ਵਿੱਚ ਸਮਰੱਥ ਰਹਿੰਦੀ ਹੈ । ਪ੍ਰੰਤੂ ਜਦ ਵੀ ਮਨੁੱਖ ਸੁਚੇਤਤਾ ਤੋਂ ਪਾਸ ਹਟਦਾ ਹੈ ਤਾਂ (ਇਕ) Id ਆਪਣਾ ਕਾਰਜ ਕਰਨ ਲਈ ਉਸਨੂੰ ਉਕਸਾਉਣ ਵਿਚ ਸਫਲ ਹੋਣ ਦਾ ਯਤਨ ਕਰਦੀ ਹੈ । ਮਨੁੱਖ ਦੇ ਅਵਚੇਤਨ (unconscious) ਮਨ ਅੰਦਰ ਸੁੱਤੀਆਂ ਜਮਾਂਦਰੂ ਖਾਹਸ਼ਾਂ **ਇਦ** ਨੂੰ ਗਤੀਸ਼ੀਲਤਾ ਲਈ ਧੱਕੇ ਮਾਰਦੀਆਂ ਹਨ । ਮਨੁੱਖ ਦੀਆਂ ਮੁਢਲੀਆਂ ਲੋੜਾਂ ਦੀ ਅਪੂਰਤੀ ਦੀ ਝਲਕ ਨਾ ਕੇਵਲ ਉਸਦੇ ਵਰਤਾਓ ਤੋਂ ਹੀ ਸ਼ਪਸ਼ਟ ਹੁੰਦੀ ਹੈ ਸਗੋਂ ਚਿਹਰੇ ਉਪਰ ਇਹਨਾਂ ਦੀ ਝਲਕ ਸ਼ਪਸ਼ਟ ਦਿਸਦੀ ਹੈ । ਉਹ ਨਿਰਾਸ਼ ਲੱਗੇਗਾ, ਉਖੜਿਆ ਉਖੜਿਆ ਲੱਗੇਗਾ, ਗੱਲ ਗੱਲ ਤੇ ਚਿੜੇਗਾ, ਸਧਾਰਨ ਪ੍ਰਸ਼ਨ ਦਾ ਜਵਾਬ ਵੀ ਗੁੱਸੇ ਦੇ ਰਾਂਉਂ ਦੁਆਰਾ ਪ੍ਰਗਟਾਏਗਾ । ਪਰੰਤੂ ਜਦ ਉਸਦੀਆਂ ਮੁਢਲੀਆਂ ਲੋੜਾਂ ਦੀ ਤ੍ਰਿਪਤੀ ਹੁੰਦੀ ਹੈ ਜਾਂ ਉਹ ਇਹਨਾਂ ਨੂੰ ਤ੍ਰਿਪਤ ਕਰਨ ਦੇ ਅਨੇਕਾਂ ਵਸੀਲਿਆਂ ਦੀ ਯੋਗ ਵਰਤੋਂ ਕਰਨ ਦੇ ਸਫਲ ਹੋ ਜਾਂਦਾ ਹੈ ਤਾਂ ਉਸਦੇ ਚਿਹਰੇ ਉਪਰ ਸਥਿਰਤਾ ਦੀ ਝਲਕ ਮਿਲੇਗੀ, ਚਿਹਰੇ ਉਪਰ ਕਾਲਸ ਦੀ ਬਜਾਏ ਲਾਲੀ ਟਪੇਗੀ ।

ਉਪਰੋਕਤ ਵਿਚਾਰ ਵਟਾਂਦਰੇ ਤੋਂ ਇੱਕ ਗੱਲ ਪੂਰੀ ਤਰਾਂ ਸਪੱਸ਼ਟ ਹੁੰਦੀ ਹੈ ਕਿ ਮਨੁੱਖ ਦੀਆਂ ਮੁੱਢਲੀਆਂ ਲ਼ੋੜਾਂ ਦੀ ਤ੍ਰਿਪਤੀ ਜਰੂਰੀ ਹੈ । ਕਿਸੇ ਵੀ ਮਨੁੱਖ ਨੂੰ ਸਫਲ ਮਨੁੱਖ ਬਣਾਉਣ ਲਈ ਜਾਂ ਬਨਣ ਲਈ ਜਰੂਰੀ ਹੈ ਕਿ ਅਸੀਂ ਮਨੋਵਿਗਆਨ ਦੀ ਮਦਦ ਨਾਲ ਇਹਨਾਂ ਮੁੱਢਲੀਆਂ ਲੋੜਾਂ ਦੀ ਨਾ ਕੇਵਲ ਖੋਜ਼ ਹੀ ਕਰੀਏ ਸਗੋਂ ਇਹਨਾਂ ਦੀ ਤ੍ਰਿਪਤੀ ਲਈ ਜਿੰਦਗੀ ਦੀ ਸਾਰਥਿਕਤਾ ਨੂੰ ਸਮਝਦਿਆਂ, ਸਮੇਂ ਨਾਲ ਮੇਲ ਖਾਂਦੇ ਯੋਗ ਢੰਗ ਤਰੀਕੇ ਅਪਣਾਈਏ ।

ਉਦਾਹਰਨ ਵਜੋਂ ਇਕ ਬੱਚੇ ਅਤੇ ਨੌਜਵਾਨ (ਬਾਲਗ) ਦੀਆਂ ਜਮਾਂਦਰੂ ਰੁਚੀਆਂ ਵਿਚ ਕੋਈ ਫਰਕ ਨਹੀਂ (ਮੇਰਾ ਬੱਚੇ ਤੋਂ ਭਾਵ ਉਮਰ ਦੀ ਉਸ ਹੱਦ ਤੱਕ ਹੈ ਜਦ ਤੱਕ ਉਸਦੇ ਜਨਣਅੰਗ ਵਿਕਸਤ ਨਹੀਂ ਹੋ ਗਏ ਹੁੰਦੇ) ਪਰੰਤੂ ਬੱਚੇ ਦੀ ਮੁਢਲੀ ਲੋੜ ਸੈਕਸ ਨਹੀਂ ਜੋ ਇੱਕ ਨੌਜਵਾਨ ਦੀ ਹੈ । ਸੋ ਸਾਡੇ ਬੱਚੇ ਅਤੇ ਨੌਜਵਾਨ ਪ੍ਰਤੀ ਵਰਤਣ ਢੰਗ ਵਿੱਚ ਲੋੜੀਂਦਾ ਫਰਕ ਹੋ ਸਕਦਾ ਹੈ । ਬੱਚੇ ਦੀ ਮੁਢਲੀ ਲੋੜ ਕੇਵਲ ਖੁਰਾਕ ਹੈ, ਦੂਸਰਿਆਂ ਤੋਂ ਪਿਆਰ ਦੀ ਮੰਗ ਹੈ ਕਿਉਂਕਿ ਉਹ ਅਜੇ ਸਵੈ ਆਪਣੀ ਉਸਾਰੀ ਦੇ ਸਮਰੱਥ ਨਹੀਂ ਹੋਇਆ ਹੁੰਦਾ । ਉਸਦੇ ਅੰਗਾਂ ਵਿਚ ਅਜੇ ਪਰਿਪੱਕਤਾ ਨਹੀਂ ਆਈ ਹੁੰਦੀ । ਸਾਡੀਆਂ ਸਾਰੀਆਂ ਮੁਢਲੀਆਂ ਲੋੜਾਂ ਇੱਕਸਾਰ ਹਨ ਪਰ ਸਮੇਂ ਤੇ ਉਮਰ ਮੁਤਾਬਿਕ ਉਹਨਾਂ ਦੇ ਵੇਗ ਦੀ ਭਿੰਨਤਾ ਹੋ ਸਕਦੀ ਹੈ । ਸਪੱਸ਼ਟ ਹੈ ਕਿ ਮਨੋਵਿਗਿਆਨ ਦਾ ਪਹਿਲਾ ਅਸਲੀ ਲਾਭ ਸਾਨੂੰ ਆਪਣੀਆ ਲੋੜਾਂ, ਮੁਢਲੀਆਂ ਭਾਵਨਾਵਾਂ ਨੂੰ ਪਛਾਨਣ ਦੇ ਯੋਗ ਬਣਾਉਂਣਾ ਅਤੇ ਇਹਨਾਂ ਦੀ ਤੀਬਰਤਾ ਨੂੰ ਸਮਝਣ ਦੇ ਸਮਰੱਥ ਬਣਾਉਣਾ ਹੈ । ਮਨੋਵਿਗਿਆਨ ਦਾ ਦੂਸਰਾ ਲਾਭ ਸਾਨੂੰ ਦੂਸਰੇ ਬੰਦਿਆਂ ਦੀਆਂ ਮੁਢਲੀਆਂ ਲੋੜਾਂ ਨੂੰ ਪਛਾਨਣ ਦੇ ਯੋਗ ਬਨਾਉਣਾ ਅਤੇ ਨਾਲ ਹੀ ਇਹ ਸਮਝਣਾ ਕਿ ਉਹ ਕਿਉਂ ਇਵੇਂ ਮਹਿਸੂਸ ਕਰਦੇ ਹਨ ਤੇ ਵਰਤਦੇ ਹਨ ।

**ਵਿਅਕਤੀ ਤੋਂ ਵਿਅਕਤੀ ਦੇ ਸੁਭਾਅ ਦੇ ਅੰਤਰ ਨੂੰ ਸਮਝਣਾ :—**

ਅਸੀਂ ਦੇਖਦੇ ਹਾਂ ਕਿ ਇੱਕੋ ਮੁਢਲੀ ਲੋੜ ਦੀ ਪੂਰਤੀ ਲਈ ਮਨੁੱਖਾਂ ਰਾਹੀਂ ਅਪਣਾਏ ਢੰਗਾਂ ਵਿਚ ਢੇਰ ਅੰਤਰ ਪਾਇਆ ਜਾਂਦਾ ਹੈ । ਉਦਾਹਰਣ ਵਜੋਂ ਕੁਝ ਮਨੁੱਖ ਸੈਕਸ ਦੀ ਤੀਬਰ ਲੋੜ (ਜਿਹੜੀ ਵੰਸ਼ਕ ਵਾਧੇ ਦੀ ਜਮਾਂਦਰੂ ਰੁਚੀ ਤੋਂ ਅਚੇਤ ਬੱਸ ਪ੍ਰਭਾਵਤ ਹੁੰਦੀ ਹੈ), ਆਪਣੀ ਤ੍ਰਿਪਤੀ ਸੱਭਿਅਕ ਢੰਗ ਦੁਆਰਾ ਕਰਦੇ ਹਨ । ਚਿਤਰਕਾਰ ਸੁੰਦਰ ਇਸਤਰੀਆਂ ਦੇ ਚਿੱਤਰ ਬਣਾਉਂਦਿਆਂ ਆਪਣੀਆਂ ਸੂਖਮ ਚੀਝਾਂ ਨੂੰ ਚਿਤਰਪਟ ਕਰਨ ਦਾ ਜਤਨ ਕਰਦਾ ਹੈ । ਇਕ ਸੁਹਿਰਦ ਪਤੀ ਕੇਵਲ ਪਤਨੀ ਤੱਕ ਸੀਮਤ ਰਹਿਕੇ ਤ੍ਰਿਪਤੀ ਕਰਨ ਤੱਕ ਸੀਮਤ ਰਹਿੰਦਾ ਹੈ । ਜਾਂ ਪਤਨੀ ਤੋਂ ਅਸੰਤੁਸ਼ਟ ਕਿਸੇ ਹੋਰ ਨਾਲ ਲੁਕਵਾਂ ਪਿਆਰ ਬਣਾਕੇ ਅਜਿਹੀ ਤ੍ਰਿਪਤੀ ਦਾ ਯਤਨ

ਕਰਦਾ ਹੈ। ਪਰੰਤੂ ਕੁਝ ਮਨੁੱਖ ਇਸਦਾ ਅਸੱਭਿਅਕ ਪ੍ਰਗਟਾਵਾ ਕਰਦੇ ਹਨ (ਜਿਹੜੀ ਜਮਾਂਦਰੂ ਧੱਕਾ ਕਰਨ ਦੀ ਰੁਚੀ ਦਾ ਹੀ ਪ੍ਰਗਟਾਵਾ ਹੈ) ਉਹ ਬਲਾਤਕਾਰ ਕਰਦੇ ਹਨ ਜਾਂ ਹੋਰ ਅਜਿਹੇ ਅਨੇਕਾਂ ਅਸੱਭਿਅਕ ਅਤੇ ਸਮਾਜ ਤੋਂ ਗੈਰਪ੍ਰਵਾਨਤ ਤਰੀਕੇ ਅਪਨਾਉਂਦੇ ਹਨ। ਸਮਾਜ ਤੋਂ ਵਰਜਤ ਰਿਸ਼ਤਿਆਂ ਵਿਚ ਆਪਣੇ ਸਬੰਧ ਸਥਾਪਤ ਕਰਦੇ ਹਨ।

ਸੋ ਇਹ ਮਨੁੱਖ ਰਾਹੀਂ ਆਪਣੀ ਤ੍ਰਿਪਤੀ ਲਈ ਅਪਣਾਏ ਢੰਗ ਤਰੀਕੇ ਹਨ ਜਿਹੜੇ ਉਸਦੇ ਦੂਸਰਿਆਂ ਪ੍ਰਤੀ ਵਰਤਾਓ ਢੰਗ ਵਿਚ ਅੰਤਰ ਪੈਦਾ ਕਰਦੇ ਹਨ। ਇਨਾਂ ਨਿਅੰਤਰਿਕ ਸੂਝਕ ਢੰਗਾਂ (Non-instictive behaviours) ਦੀ ਮਨੁੱਖ ਸਿਖਲਾਈ ਜਮਾਂਦਰੂ ਰੁਚੀਆਂ ਦੇ ਉਲਟ ਬਾਅਦ ਵਿਚ ਲੈਂਦਾ ਹੈ। ਅਜਿਹਾ ਇੱਕ ਕਾਰਚਾਲਕ ਤੇ ਨਵਜਨਮੇਂ ਬੱਚੇ ਦੀ ਪਹਿਲਾਂ ਦਿੱਤੀ ਉਦਾਹਰਨ ਵਿਚ ਸਪੱਸ਼ਟ ਕੀਤਾ ਜਾ ਚੁੱਕਿਆ ਹੈ।

**ਤਾਂ ਕੀ ਅਸੀਂ ਫਿਰ ਆਪਣਾ ਜਾਂ ਦੂਸਰਿਆਂ ਦਾ ਸੁਭਾਅ ਬਦਲ ਸਕਦੇ ਹਾਂ।**

ਕੀ ਪੱਕ ਚੁੱਕੀਆਂ ਬੁਰੀਆਂ ਆਦਤਾਂ ਵਿੱਚ ਤਬਦੀਲੀ ਸਭਵ ਹੈ ? ਕੀ ਤੁਸੀਂ ਦੂਸਰਿਆਂ ਉੱਪਰ ਆਪਣਾ ਪ੍ਰਭਾਵ ਪਾਉਣ ਦੇ ਸਮਰੱਥ ਹੋ ਸਕਦੇ ਹੋ ? ਅਜਿਹੇ ਕਈ ਸਵਾਲ ਹਨ ਜਿਨ੍ਹਾਂ ਦਾ ਉੱਤਰ ਹਾਂ ਵਿਚ ਹੋਵੇਗਾ। ਵਾਰਸ ਸ਼ਾਹ ਦੀਆਂ ਇਹਨਾਂ ਸਤਰਾਂ ਨੂੰ ਮਨੋਵਿਗਿਆਨ ਦੀ ਸਮਝ ਦੁਆਰਾ ਝੁਠਲਾਇਆ ਜਾ ਸਕਦਾ ਹੈ ਕਿ ''ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ, ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।'' ਬੱਸ ਸੁਆਲ ਦਾ ਉੱਤਰ ਤਾਂ ਤੁਹਾਡੇ ਦੂਸਰਿਆਂ ਦੀ ਜਾਂ ਆਪਣੀ ਕਿਸੇ ਅਤ੍ਰਿਪਤ ਮੁਢਲੀ ਲੋੜ ਨੂੰ ਮਨੋਵਿਗਿਆਨਕ ਸੂਝ ਦੁਆਰਾ ਪਕੜਨ ਦਾ ਹੈ। ਇਸ ਪਕੜ ਤੋਂ ਬਾਅਦ ਇਸਦੇ ਯੋਗ ਹੱਲ ਲਈ, ਮਨੋਵਿਗਿਆਨਕ ਨਜ਼ਰੀਏ ਰਾਹੀਂ ਵਿਚਾਰਕੇ ਕੋਈ ਪਰਖਿਆ ਢੰਗ ਤਰੀਕਾ ਅਪਨਾਉਣ ਦਾ ਹੈ। ਅਜਿਹੇ ਸਮੇਂ ਸਵੈ ਜਾਂ ਦੂਸਰੇ ਨੂੰ ਕਿਸੇ ਨਵੇਂ ਸੱਭਿਅਕ ਢੰਗ ਅਪਨਾਉਣ ਵੱਲ ਮੋੜਨਾ ਜਿਸ ਰਾਹੀਂ ਮੁਢਲੀ ਲੋੜ ਪ੍ਰਗਟ ਤੇ ਤ੍ਰਿਪਤ ਹੋ ਸਕੇ। ਜਰੂਰੀ ਹੈ ਕਿ ਤੁਸੀਂ ਆਪਣੀ ਮੁਢਲੀ ਲੋੜ ਦੀ ਤ੍ਰਿਪਤੀ ਸਮੇਂ ਦੂਸਰਿਆਂ ਦੀ ਮੁਢਲੀ ਲੋੜ ਲਈ ਰੁਕਾਵਟ ਨਾ ਬਣੋ। ਤੁਹਾਡੀ ਗਤੀਵਿਧੀ ਸਮਾਜ ਦੀਆਂ ਠੋਸ ਕਦਰਾਂ ਕੀਮਤਾਂ ਤੇ ਸੱਟ ਨਾ ਮਾਰਦੀ ਹੋਵੇ। ਅਜਿਹਾ ਵਰਤਾਓ ਸਿੱਖਣ ਲਈ ਤੁਹਾਨੂੰ ਸਵੈ ਨੂੰ ਜਾਂ ਦੂਸਰਿਆਂ ਨੂੰ ਸਿਖਲਾਈ ਦੇਣੀ ਪਵਗੀ।

**ਸਿਖਲਾਈ ਸਾਦੇ ਤੋਂ ਗੁੰਝਲਦਾਰ ਵੱਲ :—**

ਏ. ਈ. ਮੈਂਡਰ ਪ੍ਰੋ: ਡਬਲਯੂ ਮੈਕਡੂਗਲ ਦੀ ਉਦਾਹਰਣ ਦਿੰਦਿਆਂ ਲਿਖਦੇ ਹਨ ਕਿ ਕਿਸਤਰਾਂ ਗਿਨੀ ਪਿਗ (ਇੱਕ ਪ੍ਰਕਾਰ ਦਾ ਸੂਰ) ਨੂੰ ਉਸਦੀ ਖੁੱਡ ਵਿਚੋਂ ਬਾਹਰ ਘਾਹ ਉੱਪਰ ਲਿਆਕੇ ਰੱਖਣ ਤੇ ਇਹ ਆਪਣੀ ਖੁੱਡ ਵਿਚ ਵਾਰ ਵਾਰ ਚਲਾ ਜਾਂਦਾ ਹੈ, ਜਦੋਂ ਵੀ ਤੁਸੀਂ ਉਸ ਉਪਰੋਂ ਹੱਥ ਉਠਾਉਗੇ। ਇਥੇ ਧੁਰ ਅੰਦਰ ਤੱਕ ਗਿਨੀ ਪਿਗ ਅੰਦਰ ਡਰ ਦੀ ਜਮਾਂਦਰੂ ਰੁਚੀ ਨੂੰ ਹੋਰ ਤੀਬਰ ਸਿਖਲਾਈ ਮਿਲ ਚੁੱਕੀ ਹੁੰਦੀ ਹੈ, ਉਹ ਆਪਣਾ ਬਚਾਅ ਕੇਵਲ ਖੁੱਡ ਨੂੰ ਹੀ ਸਮਝਦਾ ਹੈ।

ਇੱਕ ਬਾਹਰ ਪ੍ਰਦੇਸ ਗਿਆ ਮਨੁੱਖ ਭਾਵੇਂ ਉਥੇ ਕਿੰਨ੍ਹਾਂ ਵੀ ਸੁੱਖ ਕਿਉਂ ਨਾ ਲੈਂਦਾ ਹੋਵੇ ਉਸ ਅੰਦਰ 'ਘਰ ਵਾਪਸੀ' ਦੀ ਮੁਢਲੀ ਲੋੜ ਵਾਰ ਵਾਰ ਉਕਸਾਹਟ ਪੈਦਾ ਕਰਦੀ ਹੈ। ਕਈ ਵਾਰ ਇਸਦੀ ਜਿਆਦਾ ਤੀਬਰ ਸਿਖਲਾਈ ਕਾਰਨ ਉਹ ਆਪਣੀ ਸੈਕਸ ਦੀ ਮੁਢਲੀ ਲੋੜ ਨੂੰ ਘੱਟ ਅਹਿਮੀਅਤ ਦਿੰਦਾ ਹੋਇਆ ਉਧਰ ਵਿਆਹ ਵੀ ਨਹੀਂ ਕਰਦਾ ਕਿਉਂਕਿ ਘਰ ਵਾਪਸੀ ਅੰਦਰ ਉਸਦਾ ਤੀਬਰ ਉਦਰੇਵਾਂ ਉੱਭਰ ਚੁੱਕਿਆ ਹੁੰਦਾ ਹੈ। ਗਿਨੀ ਪਿਗ ਅਤੇ ਮਨੁੱਖ ਦੋਵਾਂ ਅੰਦਰ ਪਈ ਘਰ ਵਾਪਸੀ ਦੀ ਮੁਢਲੀ ਲੋੜ ਦੋਵਾਂ ਨੂੰ ਕਿਰਿਆ ਕਰਨ ਲਈ ਪ੍ਰੇਰਦੀ ਹੈ। ਇਹ ਜਮਾਂਦਰੂ ਸਾਦੀ ਤੇ ਪੁਰਾਣੀ ਤਰੰਗ ਹੀ ਹੈ ਜਿਸਨੂੰ ਗੁੰਝਲਦਾਰ ਹੱਦ ਤੱਕ ਸਿਖਲਾਈ ਮਿਲੀ।

ਮਨੋਵਿਗਿਆਨ ਦੀ ਆਮ ਜੀਵਨ ਲਈ ਉਪਯੋਗਤਾ ਤੇ ਵਿਚਾਰ ਕਰਦਿਆਂ ਸਾਨੂੰ ਬੱਚੇ ਦੇ ਜਨਮ ਤੋਂ ਬਾਅਦ ਨੌਜਵਾਨ ਹੋਣ ਤੱਕ, ਫਿਰ ਮਾਨਸਿਕ ਪਕਰੋੜਤਾ ਤੱਕ ਤੇ ਫਿਰ ਬੁੱਢਾ ਹੋਣ ਤੱਕ ਬਹਿਸ ਨੂੰ ਅੱਗੇ ਤੋਰਨਾ ਬਣਦਾ ਹੈ।

ਜਨਮ ਤੋਂ ਬਾਅਦ ਬੱਚਾ ਭੁੱਖ, ਡਰ, ਗੁੱਸਾ ਵਰਗੀਆਂ ਜਮਾਂਦਰੂ ਰੁਚੀਆਂ (Instincts) ਦਾ ਤਾਂ ਤੁਰੰਤ ਪ੍ਰਗਟਾਵਾ ਕਰਦਾ ਹੈ। ਪਰੰਤੂ ਉਸਦੇ ਵੱਡੇ ਦਿਮਾਗ (Cortex) ਦੇ ਦਿਮਾਗੀ ਸੈੱਲ ਅਜੇ ਵੀ ਭਰੂਣ-ਅਵੱਸਥਾ ਵਿਚ ਹੁੰਦੇ ਹਨ। ਉਹ ਅਜੇ ਸੋਚਣ ਵਿਚਾਰਨ ਦੇ ਸਮਰੱਥ ਨਹੀਂ ਹੁੰਦਾ। ਬੱਚੇ ਦੀ ਸਿਖਲਾਈ ਇਹਨਾਂ ਭਰੂਣ ਦਿਮਾਗੀ ਸੈਲਾਂ ਦੇ ਵਿਕਾਸ ਤੇ ਬਹੁਤ ਹੱਦ ਤੱਕ ਨਿਰਭਰ ਕਰਦੀ ਹੈ। ਬੱਚੇ ਦੇ ਜਨਣ-ਅੰਗਾਂ ਦੇ ਵਿਕਾਸ ਸਮੇਂ ਉਸਦੀ ਸਰੀਰਕ ਪਰਪੱਕਤਾ ਸਿਖਰ ਤੇ ਅਪੜ ਜਾਂਦੀ ਹੈ।

ਹਾਂ ਤੁਹਾਡੇ ਮਨ ਵਿਚ ਸੁਆਲ ਉਠੇਗਾ ਕਿ ਫਿਰ ਉਸਤੋਂ ਬਾਅਦ ਉਸਦੀ ਸ਼ਰੀਰਕ ਸ਼ਕਤੀ ਵਿਚ ਵਾਧਾ ਅਜੇ



ਲਗਾਤਾਰ ਕਿਉਂ ਜਾਰੀ ਰਹਿੰਦਾ ਹੈ। ਇਹ ਅਗਲੀ ਵਿਕਾਸ ਪ੍ਰਕਿਰਿਆ ਹੈ ਜਿਸਦਾ ਸਬੰਧ ਸਿਖਲਾਈ ਨਾਲ ਹੈ। ਇਸ ਸਮੇਂ, ਭਰੂਣ ਸੈਲਾਂ ਵਾਂਗ(ਜੋ ਇੱਕ ਤੋਂ ਦੋ ਦੋ, ਤੋਂ ਚਾਰ ਦੀ ਪ੍ਰਕਿਰਿਆਂ ਦੁਆਰਾ ਵਧਦੇ ਜਾਂਦੇ ਸਨ) ਮਾਸਪੇਸ਼ੀਆਂ ਦੀ ਗਿਣਤੀ ਨਹੀਂ ਵਧਦੀ, ਕੇਵਲ ਸ਼ਕਤੀ ਵਾਧਾ ਹੁੰਦਾ ਹੈ ਜੋ ਤੁਹਾਡੇ ਰਾਹੀਂ ਕੀਤੀਆਂ ਜਾਂਦੀਆਂ ਕਸਰਤਾਂ ਤੇ ਖੁਰਾਕ ਤੇ ਸਿੱਧਾ ਨਿਰਭਰ ਕਰਦਾ ਹੈ।

ਸਿਖਲਾਈ ਦਾ ਇਹੋ ਫਾਰਮੂਲਾ ਤੁਸੀਂ ਦਿਮਾਗੀ ਸ਼ਕਤੀ ਦੇ ਵਾਧੇ ਤੇ ਵੀ ਲਾਗੂ ਕਰ ਸਕਦੇ ਹੋ। ਵਿਕਸਤ ਦਿਮਾਗੀ ਸੈਲਾਂ ਦੀ ਸਿਖਲਾਈ ਦੁਆਰਾ ਜਿਥੇ ਦਿਮਾਗੀ ਸ਼ਕਤੀ ਦਾ ਵਾਧਾ ਸੰਭਵ ਹੈ ਉਥੇ ਜਮਾਂਦਰੂ-ਰੁਚੀਆਂ ਨੂੰ ਤੀਬਰ ਕਰਨ ਵਾਲੇ ਅਹਿਸਾਸ ਦੀ ਠੀਕ ਸਿਖਲਾਈ ਕਰਕੇ ਉਹਨਾਂ ਵਿਚ ਮੋੜਾ ਲਿਆਂਦਾ ਜਾ ਸਕਦਾ ਹੈ। ਗਿਨੀ ਪਿਗ ਨੂੰ ਖੁੱਡ ਤੋਂ ਬਾਹਰ ਰਹਿਣ ਦੀ ਸਿਖਲਾਈ ਦਿੱਤੀ ਜਾ ਸਕਦੀ ਹੈ। ਉਸਦੇ ਖੁੱਡ ਪ੍ਰਤੀ ਉਦਰੇਵੇਂ ਨੂੰ ਤੋੜਿਆ ਜਾ ਸਕਦਾ ਹੈ। ਪਿਛੇ ਜਿਹੇ ਅਜੀਤ ਅਖਬਾਰ ਵਿਚ ਛਪੀ ਖਬਰ ਕੁੱਤੀ ਨੂੰ ਬਲੂੰਗੜਿਆਂ ਨੂੰ ਦੁਧ ਚੁੰਘਾਉਣ ਦੀ ਪ੍ਰਕਿਰਿਆ ਅਜਿਹੇ ਮੋੜ ਦਾ ਹੀ ਪ੍ਰਗਟਾਵਾ ਹੈ। ਕੁੱਤੀ ਤੇ ਬਲੂੰਗੜਿਆਂ ਵਿਚਕਾਰ ਲਗਾਤਾਰ ਵਾਤਾਵਰਣਕ ਸਿਖਲਾਈ ਨੇੜਤਾ ਦੇ ਸਿਧਾਂਤ ਤੇ ਨਿਰਭਰ ਕਰਦੀ ਹੈ। ਅਜਿਹੀ ਰੁਚੀਆਂ ਦੀ ਸਿਖਲਾਈ ਦੁਆਰਾ ਅਸੀਂ ਬਾਲਕ ਅਤੇ ਕਿਸ਼ੋਰ ਅਵੱਸਥਾ ਦੇ ਬੱਚਿਆਂ ਅੰਦਰ ਅਨੇਕਾਂ ਕਿਸਮ ਦੇ ਡਰ, ਵਹਿਮ ਭਰਮ, ਭੂਤਾਂ ਪ੍ਰੇਤਾਂ ਦੇ ਸੰਕਲਪ ਆਦਿ ਦੂਰ ਕਰ ਸਕਦੇ ਹਾਂ। ਆਪਣੀਆਂ ਜਮਾਂਦਰੂ ਰਚੀਆਂ ਨੂੰ ਸੱਭਿਅਕ ਪ੍ਰਗਟਾਵਿਆਂ ਦੀ ਸਿਖਲਾਈ ਦੇ ਸਕਦੇ ਹਾਂ। ਉਹਨਾਂ ਅੰਦਰ ਚਲਦੇ ਮਾਨਸਿਕ ਟਕਰਾਵਾਂ ਦੇ ਕਾਰਨਾਂ ਨੂੰ ਜਾਣਕੇ ਉਹਨਾਂ ਦੇ ਹੱਲਾਂ ਪ੍ਰਤੀ ਸੇਧ ਦੇ ਸਕਦੇ ਹਾਂ। ਅਧਿਆਪਕ ਤੇ ਮਾਪੇ ਬੱਚਿਆਂ ਦੀ ਪੜ੍ਹਾਈ ਤੇ ਪਾਲਣ ਪੋਸ਼ਣ, ਉਹਨਾਂ ਦੀਆਂ ਜਮਾਂਦਰੂ ਰੁਚੀਆਂ ਨੂੰ ਸਾਹਮਣੇ ਰਖਦਿਆਂ ਉਹਨਾਂ ਦੀਆਂ ਮੁਢਲੀਆਂ ਲੋੜਾਂ ਨੂੰ ਪਹਿਚਾਨਦਿਆਂ ਸਫਲ ਇਨਸਾਨ ਬਨਾਉਣ ਦੇ ਸਮਰੱਥ ਹੋ ਸਕਦੇ ਹਨ। ਮਾਪਿਆਂ ਅਤੇ ਅਧਿਆਪਕਾਂ ਨੂੰ ਚਾਹੀਦਾ ਹੈ ਕਿ ਉਹ ਮਨੋ-ਵਿਗਿਆਨ ਦੀ ਮਦਦ ਦੁਆਰਾ ਬੱਚਿਆਂ ਦੇ ਮਨੋਭਾਵਾਂ, ਉਮੰਗਾਂ ਅਤੇ ਵਤੀਰਿਆਂ ਨੂੰ ਸਮਝਣ। ਵਿਹੁਤਾ ਜੀਵਨ ਜਿਉਂਦਿਆਂ ਇੱਕ ਜੋੜਾ ਇੱਕ ਦੂਸਰੇ ਦੀਆਂ ਮੁਢਲੀਆਂ ਲੋੜਾਂ ਦਾ ਅਹਿਸਾਸ ਕਰਦਿਆਂ ਠੋਸ ਅਤੇ ਸੁਖ ਭਰਿਆ ਜੀਵਨ ਬਤੀਤ ਕਰ ਸਕਦਾ ਹੈ। ਬੁਢਿਆਂ ਦੇ ਇਕਾਂਤ ਨੂੰ ਤੋੜਨ ਵਿੱਚ ਸਹਿਯੋਗ ਦੇ ਕੇ ਉਹਨਾਂ ਦੀ ਜਿੰਦਗੀ ਸੌਖੀ ਕੀਤੀ ਜਾ ਸਕਦੀ ਹੈ। ਇਕ ਹੱਦ ਤੱਕ ਸਮੱਸਿਆ ਨੂੰ ਸਮਝਣ ਅਤੇ ਸੁਲਝਾਉਣ ਦੇ ਰਾਹ ਪਿਆ ਜਾ ਸਕਦਾ ਹੈ। ਪਰੰਤੂ ਸਮੱਸਿਆਵਾਂ ਦਾ ਸਮਾਧਾਨ ਅੰਤਮ ਤੌਰ ਤੇ ਸਮਾਜਿਕ ਅਤੇ ਆਰਥਿਕ ਹਾਲਤਾਂ ਤੇ ਵੀ ਨਿਰਭਰ ਕਰਦਾ ਹੈ। ●

---

# ਸਹਾਇਤਾ

★ ਦਪਿੰਦਰ ਕੌਰ ਬਰਗਾੜੀ,
ਜਨਮ ਦਿਨ ਦੀ ਖੁਸ਼ੀ ਵਿਚ—100 ਰੁ:

★ ਇੰਗਲੈਂਡ ਤੋਂ ਸੋਹਣ ਸਿੰਘ ਚੀਮਾਂ
ਭਾਰਤੀ ਮਜਦੂਰ ਸਭਾ—700 ਰੁ:

★ ਬੀਰ ਸਿੰਘ ਨਿਰਵੈਰ, ਮੰਡੀ ਕਲਾਂ—250 ਰੁ:

★ ਡਾ.ਤੇਜਿੰਦਰ ਸਿੰਘ, ਭਦੌੜ ਵਲੋਂ ਖੇਤੀਬਾੜੀ ਯੂਨੀਵਰਸਿਟੀ ਵਿਚ ਸਹਾਇਕ ਪ੍ਰੋਫੈਸਰ ਦੀ ਨਿਯੁਕਤੀ ਦੀ ਖੁਸ਼ੀ ਵਿੱਚ-250ਰੁ

★ ਖਰਲਵੀਰ ਇੰਗਲੈਂਡ ਨੇ ਆਪਣੇ ਸਾਥੀਆਂ ਤੋਂ ਚੰਦਿਆਂ ਦੇ ਰੂਪ ਵਿਚ ਇਕਤਰ ਕਰਕੇ ਭੇਜੇ—8000/-ਰੁ:

# ਲਾਈਫ ਮੈਂਬਰਸ਼ਿਪ

**ਜਗਤਾਰ ਸਿੰਘ S/o ਸ੍ਰੀ ਗੁਰਨਾਮ ਸਿੰਘ**
**ਪਿੰਡ ਤੇ ਡਾਕਘਰ : ਫੂਲ 250 ਰੁ:**
**ਤਹਿਸੀਲ ਤੇ ਜਿਲ੍ਹਾ ਬਠਿੰਡਾ।**

**ਨੋਟ :- ਚੰਦਾ ਕੇਵਲ ਮਨੀਆਰਡਰ ਰਾਹੀਂ ਹੀ ਭੇਜਣ ਦੀ ਅਪੀਲ ਕੀਤੀ ਜਾਂਦੀ ਹੈ। ਬਦੇਸ਼ ਤੋਂ ਚੰਦਾ ਪੋਸਟਲ ਆਰਡਰ ਰਾਹੀਂ ਵੀ ਭੇਜਿਆ ਜਾ ਸਕਦਾ ਹੈ।**

---

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਇਕਾਈ ਮਾਨਸਾ

ਪ੍ਰਧਾਨ :- ਦਲਵਿੰਦਰ ਸਿੰਘ, ਪ੍ਰੀਤ ਨਗਰ ਵਾਰਡ ਨੰ: 2 ਕਾਲਜ ਰੋਡ, ਮਾਨਸਾ।
ਸਕੱਤਰ :- ਦਰਬਾਰਾ ਸਿੰਘ ਮੁੱਖ ਅਧਿਆਪਕ ਪ੍ਰੀਤ ਨਗਰ, ਵਾਰਡ ਨੰ: 2 ਮਾਨਸਾ।

ਤਰਨਤਾਰਨ

ਪ੍ਰਧਾਨ :- ਬਚਿੱਤਰ ਸਿੰਘ
ਸਕੱਤਰ :- ਸਰਬਜੀਤ ਸਿੰਘ
ਸੰਪਰਕ ਪਤਾ :- ਪ੍ਰੈਸ ਸਕੱਤਰ, ਡਾ. ਐਮ. ਐਸ. ਲੌਂਕਾ ਨੂਰਦੀ ਬਜਾਰ, ਤਰਨਤਾਰਨ

# ਰਿਊਬਿਕ ਘੜੀ-ਪਹੇਲੀ ਦਾ ਮੁਕਾਬਲੇਬਾਜ਼-ਨਿਤਿਨ

—ਘਣਸ਼ਾਮ ਪੰਡਿਤ—

ਹੰਗਰੀ ਦੇ ਏਰਨੋ ਰਿਊਬਿਕ ਨੇ ਬੱਚਿਆਂ ਲਈ ਬੁਝਾਰਤਾਂ ਅਤੇ ਬੁਝਾਰਤਾਂ ਵਾਲ ਖਿਡੌਣਿਆਂ ਦੀ ਖੋਜ਼ ਕੀਤੀ ਅਤੇ ਰਿਊਬਿਕ ਘੜੀ ਵੀ ਉਨ੍ਹਾਂ ਦੀ ਹੀ ਇਕ ਖੋਜ ਹੈ, ਜਿਸ ਨੂੰ ਹੱਲ ਕਰਨ ਲਈ ਮਾਨਸਿਕ ਸੰਤੁਲਨ ਦੀ ਤਾਂ ਲੋੜ ਹੁੰਦੀ ਹੈ, ਬੌਧਿਕ ਕੁਸ਼ਲਤਾ ਤੇ ਹੱਥ ਦੀ ਕਾਰੀਗਰੀ ਦੀ ਵੀ ਲੋੜ ਹੁੰਦੀ ਹੈ। ਪਹਿਲਾਂ ਪਹਿਲਾਂ ਰਿਊਬਿਕ ਨੂੰ ਵੀ ਆਪਣੀ ਖਿਡੌਣਾ ਬੁਝਾਰਤ ਹਲ ਕਰਨ ਲਈ ਕਠਿਨਾਈ ਜਰੂਰ ਹੋਈ ਸੀ, ਪਰ ਹੌਲੀ-ਹੌਲੀ ਇਸ ਦੇ ਪ੍ਰਚਲਤ ਹੋਣ ਨਾਲ ਹੁਣ ਹੱਥ ਦੀ ਕਾਰੀਗਰੀ ਰੱਖਣ ਵਾਲਿਆਂ ਲਈ ਇਹ ਕੋਈ ਔਖਾ ਕੰਮ ਨਹੀਂ ਰਹਿ ਗਿਆ।

ਜਿਲ੍ਹਾ ਹੁਸ਼ਿਆਰਪੁਰ ਦੇ ਹਰਿਆਣਾ ਪਿੰਡ ਦੇ ਚੌਥੀ ਕਲਾਸ ਦੇ ਵਿਦਿਆਰਥੀ ਨਿਤਿਨ ਕਰਾਂਤੀ ਨੂੰ ਇਸ ਬੁਝਾਰਤ ਦਾ ਸ਼ੌਂਕ ਜਾਗਿਆ ਅਤੇ ਇਹ ਬਾਲ ਬੁੱਧੀ ਬੱਚਾ ਇਸ ਬੁਝਾਰਤ ਨੂੰ ਹੱਲ ਕਰਨ ਵਿਚ ਸਿਰਫ 33 ਸੈਕੰਡ ਹੀ ਲੈਂਦਾ ਹੈ। ਰਿਊਬਿਕ ਘੜੀ ਨੂੰ ਹੱਲ ਕਰਨ ਦਾ ਪੀਹਲਾ ਰਿਕਾਰਡ ਸਮੀਰ ਮਹਿਰਾ ਦਾ 29 ਸੈਕੰਡ ਦਾ ਰਿਹਾ ਹੈ। ਉਦੋਂ ਉਸ ਦੀ ਉਮਰ ਸਿਰਫ 11 ਸਾਲ ਦੀ ਸੀ। ਫਿਰ ਹਰਿਆਣਾ ਪਿੰਡ ਦੇ ਪੇਸ਼ੇ ਤੋਂ ਪੇਂਟਰ ਰਣਜੀਤ ਸਿੰਘ ਨੇ ਇਸ ਬੁਝਾਰਤ ਨੂੰ 18 ਸੈਕੰਡ ਵਿਚ ਹੱਲ ਕਰਨ ਦਾ ਰਿਕਾਰਡ ਸਥਾਪਿਤ ਕੀਤਾ ਅਤੇ ਇਸ ਲਈ ਉਸਦਾ ਨਾਂ 'ਲਿਮਕਾ ਬੁਕ ਆਫ ਰਿਕਾਰਡ' ਵਿਚ ਦਰਜ ਹੋ ਚੁੱਕਾ ਹੈ। ਨਿਤਿਨ ਕਰਾਂਤੀ ਦੀ ਉਮਰ ਤਾਂ ਸਿਰਫ 9 ਸਾਲ ਦੀ ਹੀ ਹੈ ਅਤੇ ਮਾਈ ਭਗਵਤੀ ਉਚ ਵਿਦਿਆ ਮੰਦਰ ਹਰਿਆਣਾ ਦਾ ਚੌਥੀ ਕਲਾਸ ਦਾ ਵਿਦਿਆਰਥੀ ਹੈ, ਪਰ ਰਣਜੀਤ ਸਿੰਘ ਦੇ ਹੀ ਮਾਰਗ ਦਰਸ਼ਨ ਵਿਚ, ਉਹ ਇਸ ਬੁਝਾਰਤ ਨੂੰ ਹੁਣ 35 ਸੈਕੰਡ ਵਿਚ ਹੱਲ ਕਰ ਲੈਂਦਾ ਹੈ। ਉਸ ਨੂੰ ਸ਼ੌਕ ਹੀ ਨਹੀਂ, ਲਗਨ ਵੀ ਹੈ ਅਤੇ ਜੇਕਰ ਉਸਦੇ ਸ਼ੌਕ ਅਤੇ ਲਗਨ ਦਾ ਇਹੀ ਹਾਲ ਰਿਹਾ ਤਾਂ ਨਿਸ਼ਚੇ ਹੀ ਉਹ ਸਭ ਰਿਕਾਰਡ ਮਾਤ ਕਰ ਦੇਵੇਗਾ।

ਇਸ ਰਿਊਬਿਕ ਘੜੀ ਦੇ ਦੋਵਾਂ ਪਾਸੇ ਇਕ ਸੂਈ ਵਾਲੀਆਂ ਛੋਟੀਆਂ-ਛੋਟੀਆਂ 18 ਘੜੀਆਂ ਹਨ ਅਤੇ ਘੱਟ ਤੋਂ ਘੱਟ ਸਮੇਂ ਵਿਚ ਇਨ੍ਹਾਂ 18 ਘੜੀਆਂ ਦੇ ਸਮਿਆਂ ਨੂੰ ਇਕ ਹੀ ਬਿੰਦੂ ਅਰਥਾਤ 12 'ਤੇ ਲਿਆਉਣਾ ਹੁੰਦਾ ਹੈ। ਕੰਮ ਕਠਿਨ ਜ਼ਰੂਰ ਹੈ, ਪਰ ਇਕਾਗਰਤਾ ਅਤੇ ਮਿਹਨਤ ਨਾਲ ਇਸ ਨੂੰ ਹੱਲ ਕਰ ਸਕਣਾ ਸੰਭਵ ਹੋ ਜਾਂਦਾ ਹੈ। ਨਿਤਿਨ ਕਰਾਂਤੀ ਵਿਚ ਉਸ ਦੀ ਉਮਰ ਦੇ ਦ੍ਰਿਸ਼ਟੀਕੋਣ ਤੋਂ ਸ਼ੌਕ ਅਤੇ ਲਗਨ ਦੋਵੇਂ ਹਨ ਅਤੇ ਇਕ ਦਿਨ ਉਹ ਜਰੂਰ ਹੀ ਰਿਓਬਿਕ ਘੜੀ ਬੁਝਾਰਤ ਨੂੰ ਹੱਲ ਕਰਨ ਲਈ ਪਹਿਲੇ ਸਥਾਪਤ ਰਿਕਾਰਡ ਨੂੰ ਤੋੜ ਦੇਵੇਗਾ ਅਤੇ ਇਕ ਨਵਾਂ ਰਿਕਾਰਡ ਕਾਇਮ ਕਰੇਗਾ। ਰਣਜੀਤ ਸਿੰਘ ਨੇ ਦਸਿਆ ਕਿ ਨਿਤਨ ਕਿਸੇ ਧਰਮ ਆਦਿ ਨੂੰ ਨਹੀਂ ਮੰਨਦਾ ਅਤੇ ਉਹ ਤਰਕਸ਼ੀਲ ਸੁਸਾਇਟੀ ਜਿਲ੍ਹਾ ਹੁਸ਼ਿਆਰਪੁਰ ਦਾ ਮੈਂਬਰ ਹੈ। ਜਾਦੂਈ ਟ੍ਰਿਕ ਵੀ ਇਸ ਨੂੰ ਆਉਂਦੇ ਹਨ ਅਤੇ ਵਿਗਿਆਨਕ ਬੁਝਾਰਤਾਂ ਦੇ ਹੱਲ ਵਿਚ ਵੀ ਉਹ ਰੁਚੀ ਰੱਖਦਾ ਹੈ। ਅਜੇ ਤੱਕ ਉਸ ਦੀ ਉਮਰ ਦਾ ਕੋਈ ਮੁਕਾਬਲੇ ਵਾਲਾ ਨਹੀਂ ਹੈ, ਪਰ ਜਦੋਂ ਕੋਈ ਉਸ ਦੇ ਨਾਲ ਮੁਕਾਬਲਾ ਕਰਨਾ ਚਾਹੇਗਾ ਤਾਂ ਉਹ ਨਿਸ਼ਚੇ ਹੀ ਮੁਕਾਬਲੇ ਵਿਚ ਹਿੱਸਾ ਲੈਣਾ ਚਾਹੇਗਾ। ○—

## ਘੁਟਨ ਤੋਂ ਪਾਰ

ਬੇਬਸੀਆਂ 'ਚ ਕੈਦ ਸੁਪਨਿਆਂ ਦਾ
ਕੋਈ ਮੁਕਤੀ ਦਾਤਾ ਨਹੀਂ ਆਵੇਗਾ
ਕਮਰੇ 'ਚ ਟੰਗੀਆਂ ਤਸਵੀਰਾਂ
ਫੈਸਲਾਕੁੰਨ ਤਾਕਤ ਨਹੀਂ ਹੁੰਦੀਆਂ
ਕੁਰਸੀ ਵਾਂਗ, ਮੇਜ ਵਾਂਗ ਜਾਂ ਮੰਜੇ ਵਾਂਗ
ਨਾ ਅਲਮਾਰੀਆਂ 'ਚ ਕੈਦ ਕਿਤਾਬਾਂ ਤੁਰਦੀਆਂ
ਹੱਥ 'ਚ ਫ਼ੜ ਬਲਦੀਆਂ ਮਸ਼ਾਲਾਂ
ਹਰ ਸੰਦਰਭ
ਮਨੁੱਖ ਦੀ ਹੋਂਦ ਤੇ ਨਿਰਭਰ ਹੈ
ਮਨੁੱਖ ਦੀ ਜੁਰਅਤ 'ਤੇ।

●

ਤੁਸੀਂ ਜਦ ਵੀ ਗੱਲ ਛੇੜੀ ਹੈ
ਮੁਕਤੀ ਦੀ,
ਮੈਨੂੰ ਰੋਟੀ ਦਾ
ਆਇਆ ਹੈ ਖਿਆਲ।





# ਬੱਚਾ ਮਾਂ ਦੇ ਦੁੱਧ ਤੋਂ ਵਾਂਝਾਂ ਕਿਉਂ ?

—ਡਾ. ਕਰਨੈਲ ਸਿੰਘ (ਐਮ. ਡੀ.)

ਬੱਚਾ ਮਾਂ ਦੇ ਦੁੱਧ ਤੋਂ ਵਾਂਝਾ ਕਿਉਂ ? ਦੁੱਧ ਬੱਚੇ ਦਾ ਪੈਦਾਇਸ਼ੀ ਹੱਕ ਹੈ ਜੋ ਉਸਨੂੰ ਮਿਲਣਾ ਚਾਹੀਦਾ ਹੈ। ਕਿਉਕਿ ਮਾਂ ਦੇ ਦੁੱਧ ਦੇ ਨਾਲ ਮਾਂ ਅਤੇ ਬੱਚੇ ਦੀ ਮਾਨਸਿਕ ਤ੍ਰਿਪਤੀ ਹੁੰਦੀ ਹੈ ਅਤੇ ਪਿਆਰ ਵੱਧਦਾ ਹੈ। ਮਾਂ ਦਾ ਦੁੱਧ ਸ਼ੁੱਧ ਹੁੰਦਾ ਹੈ ਅਤੇ ਇਸ ਵਿੱਚ ਕੋਈ ਮਿਲਾਵਟ ਨਹੀਂ ਹੁੰਦੀ। ਮਾਂ ਦੇ ਦੁੱਧ ਦਾ ਤਾਪਮਾਨ ਸਹੀ ਹੁੰਦਾ ਹੈ। ਇਸ ਨੂੰ ਬੱਚਾ ਅਸਾਨੀ ਨਾਲ ਹਜਮ ਕਰ ਲੈਂਦਾ ਹੈ। ਮਾਂ ਦੇ ਦੁੱਧ ਉੱਪਰ ਕੋਈ ਵਾਧੂ ਖਰਚ ਨਹੀਂ ਕਰਨਾ ਪੈਂਦਾ ਸਗੋਂ ਇਹ ਮਾਂ ਦੀ ਚੰਗੀ ਖੁਰਾਕ ਤੋਂ ਬਣਦਾ ਹੈ। ਮਾਂ ਦੇ ਦੁੱਧ ਦੇਣ ਨਾਲ ਇਕ ਤਾਂ ਸਮੇਂ ਦੀ ਬੱਚਤ ਹੁੰਦੀ ਹੈ ਅਤੇ ਦੂਸਰਾ ਬੱਚੇ ਨੂੰ ਇਹ ਹਰ ਵੇਲੇ ਬਿਨਾਂ ਕਿਸੇ ਸਾਜੋ ਸਮਾਨ ਦੇ ਦਿੱਤਾ ਜਾਂਦਾ ਹੈ।

ਮਾਂ ਦੇ ਦੁੱਧ ਵਿੱਚ ਖੁਰਾਕੀ ਤੱਤ ਗਾਂ ਅਤੇ ਮੱਝ ਦੇ ਦੁੱਧ ਨਾਲੋਂ ਵੱਧ ਅਤੇ ਲੋੜੀਂਦੀ ਮਾਤਰਾ ਵਿਚ ਹੁੰਦੇ ਹਨ। ਇਹ ਕੁਦਰਤੀ ਤੌਰ ਤੇ ਸਹੀ ਅਤੇ ਮੁੰਕਮਲ ਹੁੰਦਾ ਹੈ। ਬੱਚਾ ਪੈਦਾ ਹੋਣ ਤੋਂ ਦੋ ਜਾਂ ਤਿੰਨ ਘੰਟੇ ਬਾਅਦ ਦੁੱਧ ਦੇਣਾ ਸ਼ੁਰੂ ਕਰ ਦੇਣਾ ਚਾਹੀਦਾ ਹੈ ਕਿਉਂਕਿ ਪਹਿਲੇ ਹਫਤੇ ਦੇ ਦੌਰਾਨਜਾਂ ਸ਼ੁਰੂ ਵਿਚ ਮਾਂ ਦੇ ਦੁੱਧ ਵਿਚ ਕਲਾਸਟਰਮ[COLOSTRUM] ਹੁੰਦਾ ਹੈ ਜੋ ਬੱਚੇ ਨੂੰ ਬੀਮਾਰੀਆਂ ਤੋਂ ਬਚਾਉਂਦਾ ਹੈ। ਕਲਾਸਟਰਮ ਬੱਚੇ ਨੂੰ ਦਸਤ ਅਤੇ ਉਲਟੀਆਂ ਦੀ ਬੀਮਾਰੀ ਹੋਣ ਤੋਂ ਰੋਕਦਾ ਹੈ। ਇਸ ਵਿਚ ਬਹੁਤ ਸਾਰੇ ਬੀਮਾਰੀ-ਵਿਰੋਧੀ ਤੱਤ [Anti-Bodies] ਹੁੰਦੇ ਹਨ, ਜੋ ਬੱਚੇ ਨੂੰ ਬੀਮਾਰੀਆਂ ਵਿਰੁੱਧ ਲੜਨ ਦੀ ਸ਼ਕਤੀ ਦਿੰਦੇ ਹਨ। ਮਾਂ ਦਾ ਦੁੱਧ ਅਗਲੇ ਬੱਚੇ ਦੇ ਜਨਮ ਵਿੱਚ ਅੰਤਰ ਰੱਖਣ ਵਿਚ ਵੀ ਸਹਾਈ ਹੁੰਦਾ ਹੈ।

ਬੱਚੇ ਨੂੰ ਮਾਂ ਦਾ ਦੁੱਧ ਪਿਲਾਉਣਾ, ਜਣੇਪੇ ਤੋਂ ਬਾਅਦ ਮਾਂ ਦੇ ਸ਼ਰੀਰ ਦੇ ਅੰਗਾਂ ਵਿਚ ਆਈ ਤਬਦੀਲੀ ਨੂੰ ਛੇਤੀ ਪਹਿਲੀ ਤੇ ਸਹੀ ਹਾਲਤ ਵਿਚ ਲਿਆਉਣ ਵਿਚ ਸਹਾਇਤਾ ਕਰਦਾ ਹੈ। ਬੱਚੇ ਨੂੰ ਜ਼ਿਆਦਾ ਦੇਰ ਤੱਕ ਤੇ ਭਰਪੂਰ ਦੁੱਧ ਪਿਲਾਉਣ ਵਾਲੀਆਂ ਮਾਂਵਾਂ ਨੂੰ ਛਾਤੀ ਦੇ ਕੈਂਸਰ ਦਾ ਖਤਰਾ ਵੀ ਘੱਟ ਹੁੰਦਾ ਹੈ। ਮਾਂ ਦਾ ਦੁੱਧ ਬੱਚੇ ਨੂੰ ਪੇਟ ਦੇ ਕੀੜਿਆਂ, ਸ਼ੂਗਰ ਦੀ ਬੀਮਾਰੀ ਅਤੇ ਇੱਕ ਤਰਾਂ ਦੇ ਕੈਂਸਰ ਹੋਣ ਤੋਂ ਬਚਾਉਂਦਾ ਹੈ। ਬੱਚੇ ਨੂੰ ਦੁੱਧ ਪਿਲਾਉਣ ਨਾਲ ਮਾਂ ਦੀ ਸਿਹਤ ਅਤੇ ਅੰਗਾਂ ਉੱਤੇ ਕਿਸੇ ਕਿਸਮ ਦਾ ਮਾੜਾ ਅਸਰ ਬਿੱਲਕੁਲ ਨਹੀਂ ਪੈਂਦਾ। ਇਸ ਲਈ ਬੱਚੇ ਲਈ ਮਾਂ ਦਾ ਦੁੱਧ ਸੱਭ ਤੋਂ ਵਧੀਆ ਅਤੇ ਸੱਭ ਤੋਂ ਕਿਫਾਇਤੀ ਅਹਾਰ ਹੈ। ਇਹ ਮਾਂ ਵੱਲੋ ਬੱਚੇ ਲਈ ਮਹਾਨ ਤੋਹਫਾ ਹੈ। ਦੁੱਧ ਪਿਲਾਉਣ ਦੇ ਕੁੱਝ ਸਹੀ ਤਰੀਕੇ ਹਨ। ਦੁੱਧ ਕਦੋਂ ਤੇ ਕਿਵੇਂ ਪਿਲਾਇਆ ਜਾਵੇ ? ਜਿਹੜੀਆਂ ਮਾਵਾਂ ਬੈਠ ਸਕਦੀਆਂ ਹੋਣ ਉਨ੍ਹਾਂ ਨੂੰ ਅਜਿਹੀ ਹਾਲਤ ਵਿਚ ਬੱਚੇ ਨੂੰ ਆਪਣੀ ਗੋਦੀ ਵਿਚ ਚੁੱਕ ਕੇ ਇਕ ਪਾਸੇ ਦੀ ਛਾਤੀ ਦਾ ਅਤੇ ਫਿਰ ਦੂਜੇ ਪਾਸੇ ਦਾ ਦੁਧ ਪਿਲਾਉਣਾ ਚਾਹੀਦਾ ਹੈ। ਦੁੱਧ ਪਿਲਾਉਂਦੇ ਸਮੇਂ ਮਾਂ ਦੇ ਨਿੱਪਲ ਨੂੰ ਬੱਚੇ ਦੇ ਬੁੱਲਾਂ ਨਾਲ ਸਿਰਫ ਛੁਹਾਉਣਾ ਚਾਹੀਦਾ ਹੈ, ਬੱਚੇ ਦੇ ਮੂੰਹ ਵਿਚ ਨਹੀਂ ਧੱਕਣਾ ਚਾਹੀਦਾ। ਬੱਚਾ ਆਪਣੇ ਆਪ ਹੀ ਨਿੱਪਲ ਨੂੰ ਮੂੰਹ ਵਿਚ ਪਾ ਲਵੇਗਾ ਤੇ ਦੁੱਧ ਚੁੰਘਣਾ ਸ਼ੁਰੂ ਕਰ ਦੇਵੇਗਾ। ਦੁੱਧ ਪੀਂਦੇ ਸਮੇਂ ਬੱਚੇ ਦਾ ਨੱਕ ਬੰਦ ਨਾ ਹੋ ਜਾਏ, ਇਸਦਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ।

ਜਿਹੜੀਆਂ ਮਾਵਾਂ ਆਪ ਉੱਠ ਕੇ ਦੁੱਧ ਨਾ ਪਿਆ ਸਕਦੀਆਂ ਹੋਣ, ਜਿਵੇਂ ਵੱਡੇ ਉਪਰੇਸ਼ਨ [Cesarean] ਕਾਰਨ ਜ਼ਾਂ ਕਿਸੇ ਵੀ ਹੋਰ ਕਾਰਨ, ਚਾਹੀਦਾ ਹੈ ਕਿ ਬੱਚੇ ਦੀ ਮਾਂ ਨਾਲ ਆਈ ਕਿਸੇ ਔਰਤ ਨੂੰ ਬੱਚੇ ਨੂੰ ਫੜੇ ਅਤੇ ਮਾਂ ਦੀ ਛਾਤੀ ਉਤੇ ਨਾਲ ਲਗਾ ਦੇਵੇ। ਬੱਚਾ ਆਪਣੇ ਆਪ ਦੁੱਧ ਪੀਣਾ ਸ਼ੁਰੂ ਕਰ ਦੇਵੇਗਾ। ਵੱਡੇ ਉਪਰੇਸ਼ਨ ਤੋਂ 6-8 ਘੰਟੇ ਹੋ ਚੁਕੇ ਹੋਣ ਤਾਂ ਮਾਂ ਦੇ ਮੋਢਿਆਂ ਅਤੇ ਸਿਰ ਦੇ ਥੱਲੇ ਕੋਈ ਰਜ਼ਾਈ ਜਾਂ ਸਰ੍ਹਾਣਾਂ ਰੱਖਿਆ ਜਾ ਸਕਦਾ ਹੈ ਜਾਂ ਕੋਈ ਉਸਨੂੰ ਢਾਸਣਾ ਦੇ ਸਕਦਾ ਹੈ। ਇਸ ਹਾਲਤ ਵਿਚ ਵੀ ਬੱਚੇ ਨੂੰ ਮਾਂ ਦੀ ਛਾਤੀ ਦੇ ਨਾਲ ਲਗਾਕੇ ਸਹਾਰੇ ਨਾਲ ਦੁੱਧ ਪਿਲਾਉਣ ਵਿਚ ਸਹਾਇਤਾ ਕੀਤੀ ਜਾ ਸਕਦੀ ਹੈ। ਦੁੱਧ ਪਿਆਉਣ ਸਮੇਂ ਬੱਚੇ ਦਾ ਸਿਰ ਬਾਕੀ ਸ਼ਰੀਰ ਤੋਂ ਉੱਚਾ ਹੋਣਾ ਚਾਹੀਦਾ ਹੈ। ਦੁੱਧ ਪਿਲਾਕੇ ਬੱਚੇ ਨੂੰ ਮੋਢੇ ਲਾਕੇ ਉਸਦੀ ਪਿੱਠ ਨੂੰ ਥਾਪੜਨਾ, ਜਾਂ ਬੱਚੇ ਨੂੰ ਸਹਾਰੇ ਨਾਲ ਬਿਠਾ ਕੇ ਡਕਾਰ ਦੁਆਉਣਾ ਚਾਹੀਦਾ ਹੈ। ਦੁੱਧ ਪਿਲਾਉਂਣਤੋਂ ਬਾਅਦ ਬੱਚੇ ਨੂੰ ਮੁੱਧਾ ਜਾਂ ਸੱਜੀ ਵੱਖੀ ਭਾਰ ਜਾਂ ਫਿਰ ਸਿਰ ਉੱਠਾ ਕੇ ਲਿਟਾਉਣਾ ਚਾਹੀਦਾ ਹੈ। ਦੁੱਧ ਪਿਲਾਉਣ ਤੋਂ

ਬਾਅਦ ਬੱਚੇ ਨੂੰ ਸਿੱਧਾ ਜਾਂ ਸਿਰ ਥੱਲੇ ਕਰਕੇ ਨਹੀਂ ਲਿਟਾਉਣਾ ਚਾਹੀਦਾ।

ਬੱਚੇ ਨੂੰ ਜਿਆਦਾ ਤੋਂ ਜਿਆਦਾ ਮਾਂ ਦੇ ਨਾਲ ਲਿਟਾਉਣਾ ਚਾਹੀਦਾ ਹੈ। ਪੈਦਾ ਹੋਣ ਤੋਂ ਬਾਅਦ ਬੱਚੇ ਨੂੰ ਕਿਸੇ ਤਰਾਂ ਦਾ ਪਾਣੀ, ਚਾਹ, ਉਪਰਾ ਦੁੱਧ ਨਹੀਂ ਦਿੱਤਾ ਜਾਣਾ ਚਾਹੀਦਾ। ਪਹਿਲੀ ਖੁਰਾਕ ਦੇ ਤੌਰ ਤੇ ਸਾਫ ਸੁਥਰਾ ਸ਼ਹਿਦ ਜਾਂ ਗੁਲੂਕੋਜ ਪਾਣੀ ਦਿੱਤਾ ਜਾ ਸਕਦਾ ਹੈ। ਮਾਂ ਦੇ ਦੁੱਧ ਤੋਂ ਇਲਾਵਾ ਬੱਚੇ ਨੂੰ ਕੁਝ ਨਹੀਂ ਦੇਣਾ ਚਾਹੀਦਾ। ਬੱਚੇ ਨੂੰ ਬੋਤਲ ਨਾਲ ਕਦੇ ਦੁੱਧ ਨਹੀਂ ਦੇਣਾ ਚਾਹੀਦਾ। ਜੇ ਲੋੜ ਪਵੇ ਤਾਂ ਕੌਲੀ-ਚੱਮਚ ਵਰਤਣੀ ਚਾਹੀਦੀ ਹੈ। ਬੱਚਾ ਇਸ ਤਰ੍ਹਾਂ ਅਸਾਨੀ ਨਾਲ ਦੁੱਧ ਪੀ ਸਕਦਾ ਹੈ। ਜੇ ਬੱਚਾ ਜ਼ਿਆਦਾ ਰੋਂਦਾ ਹੋਵੇ ਤਾਂ ਬੱਚੇ ਨੂੰ ਮਾਂ ਦਾ ਦੁੱਧ ਪਿਲਾਉਣਾ ਚਾਹੀਦਾ ਹੈ। ਰਬੜ ਦੀ ਨਿਪਲ ਨਹੀਂ ਦੇਣੀ ਚਾਹੀਦੀ। ਇਸ ਨਾਲ ਬੱਚੇ ਦੀ ਚੁੰਘਣ ਸ਼ਕਤੀ ਉਤੇ ਅਸਰ ਪੈਂਦਾ ਹੈ, ਬੱਚੇ ਨੂੰ ਜਨਮ ਤੋਂ ਅੱਧੇ ਘੰਟੇ ਜਾਂ ਘੰਟੇ ਦੇ ਅੰਦਰ-ਅੰਦਰ ਮਾਂ ਦਾ ਦੁੱਧ ਚੁੰਘਾਉਣਾ ਸ਼ੁਰੂ ਹੋ ਜਾਣਾ ਚਾਹੀਦਾ ਹੈ ਇਸ ਤਰਾਂ ਦੁੱਧ ਜਲਦੀ ਅਤੇ ਜ਼ਿਆਦਾ ਆਉਂਦਾ ਹੈ। ਬੱਚੇ ਦੀ 4 ਮਹੀਨੇ ਦੀ ਉਮਰ ਤਕ ਉਸ ਨੂੰ ਸਿਰਫ ਮਾਂ ਦਾ ਦੁੱਧ ਹੀ ਦਿੱਤਾ ਜਾਵੇ ਇੱਥੇ ਤੱਕ ਕਿ ਪਾਣੀ ਦੀ ਵੀ ਬਿਲਕੁਲ ਲੋੜ ਨਹੀਂ। ਚਾਰ ਮਹੀਨੇ ਤੋਂ ਬਾਅਦ ਡਾਕਟਰ ਦੀ ਸਲਾਹ ਨਾਲ ਹੀ ਕੋਈ ਚੀਜ ਸ਼ੁਰੂ ਕਰਨੀ ਚਾਹੀਦੀ ਹੈ। ਬੱਚੇ ਨੂੰ $1-1\frac{1}{2}2-2\frac{1}{2}$ ਘੰਟੇ ਬਾਅਦ ਦੁੱਧ ਪਿਲਾਇਆ ਜਾਵੇ। ਮਾਂ ਨੂੰ ਦੁੱਧ ਚੰਗੀ ਤਰਾਂ, ਲਗਾਤਾਰ ਤੇ ਠੀਕ ਮਾਤਰਾ ਵਿਚ ਦੁੱਧ ਉਤਰਦਾ ਰਹੇ, ਤਾਂ ਇਸ ਵਾਸਤੇ ਵਾਰ-ਵਾਰ ਦੁੱਧ ਚੁੰਘਾਉਂਦੇ ਰਹਿਣਾ ਬਹੁਤ ਅੱਛਾ ਹੈ। ਮਾਂ ਨੂੰ ਪੂਰਾ ਸੰਤੁਲਿਤ ਭੋਜਨ ਲੈਂਦੇ ਰਹਿਣਾ ਚਾਹੀਦਾ ਹੈ ਤੇ ਅੰਦਰਲੇ ਕਪੜਿਆਂ ਦੀ ਸਫਾਈ ਦਾ ਪੂਰਾ ਖਿਆਲ ਰੱਖਣਾ ਚਾਹੀਦਾ ਹੈ। ਕੋਈ ਵੀ ਦਵਾਈ ਮਾਂ ਨੂੰ ਡਾਕਟਰ ਦੀ ਸਲਾਹ ਤੋਂ ਬਿਨਾਂ ਨਹੀਂ ਲੈਣੀ ਚਾਹੀਦੀ। ਔਰਤ ਨੌਕਰੀ ਪੇਸ਼ਾ ਹੋਵੇ ਤਾਂ ਉਹ ਕੰਮ ਉਪਰ ਜਾਣ ਤੋਂ ਪਹਿਲਾਂ ਅਤੇ ਸ਼ਾਮ ਨੂੰ ਕੰਮ ਤੋਂ ਵਾਪਸ ਆਕੇ ਦੁੱਧ ਪਿਲਾ ਸਕਦੀ ਹੈ। ਜੇ ਬੱਚਾ ਚਾਰ ਮਹੀਨੇ ਤੋਂ ਉੱਪਰ ਹੋਵੇ ਤੇ ਕੋਈ ਹੋਰ ਆਹਾਰ ਲੈ ਰਿਹਾ ਹੋਵੇ ਫਿਰ ਵੀ ਮਾਂ ਦਾ ਦੁੱਧ ਜਾਰੀ ਰਹਿਣਾ ਚਾਹੀਦਾ ਹੈ। ਇਹ ਡੇਢ ਤੋਂ ਦੋ ਸਾਲਾਂ ਤੱਕ ਬੜੇ ਅਰਾਮ ਨਾਲ ਦਿੱਤਾ ਜਾ ਸਕਦਾ ਹੈ। ਚਾਰ ਮਹੀਨੇ ਦੀ ਉਮਰ ਤੋਂ, ਮਾਂ ਦੇ ਦੁੱਧ ਤੋਂ ਇਲਾਵਾ ਦਾਲ, ਚਾਵਲ, ਖਿਚੜੀ, ਖੀਰ, ਦਲੀਆ, ਕੇਲਾ ਅੱਧਾ ਉਬਲਿਆ ਅੰਡਾ ਆਦਿ ਦਿੱਤੇ ਜਾ ਸਕਦੇ ਹਨ। ਜੇ ਬੱਚਾ ਜਾਂ ਮਾਂ ਕਦੇ ਬੀਮਾਰ ਹੋ ਜਾਵੇ ਤਾਂ ਬੱਚਿਆਂ ਦੇ ਡਾਕਟਰ ਦੀ ਸਲਾਹ ਨਾਲ ਹੀ ਦੁੱਧ ਬੰਦ ਕੀਤਾ ਜਾ ਸਕਦਾ ਹੈ। ਜੇ ਉਪਰ ਦਾ ਦੁੱਧ ਦੇਣਾ ਪਵੇ ਤਾਂ ਗਾਂ ਜਾਂ ਮੱਝ ਦਾ ਦੁੱਧ ਦਿੱਤਾ ਜਾ ਸਕਦਾ ਹੈ। ਉਪਰਲੇ ਦੁੱਧ ਵਿਚ ਪਾਣੀ ਬਿਲਕੁੱਲ ਨਹੀਂ ਪਾਉਣਾ ਚਾਹੀਦਾ। ਦੁੱਧ ਕੱਪ ਜਾਂ ਕੌਲੀ ਨਾਲ ਹੀ ਦਿੱਤਾ ਜਾਵੇ ਤਾਂ ਠੀਕ ਹੈ।

**ਮਾਂ ਦਾ ਦੁੱਧ ਇਕ ਜਿਉਂਦੀ, ਗੁਣਵੰਤੀ, ਅੰਮ੍ਰਿਤ ਜਿਹੀ ਸ਼ੈਅ ਹੈ। ਆਖਿਰ ਬੱਚਾ ਇਸ ਤੋਂ ਵਾਂਝਾ ਕਿਉਂ ਹੋਵੇ ?**

ਪ੍ਰੋਫੈਸਰ ਤੇ ਮੁਖੀ
ਬੱਚਾ ਵਿਭਾਗ, ਮੈਡੀਕਲ ਕਾਲਜ
**ਫਰੀਦਕੋਟ।**

## ਟਿੱਪਣੀ :-

ਤਰਕਸ਼ੀਲ ਵਿੱਚ ਛਪੇ ਲੇਖ 'ਸੰਮੋਹਣ ਪ੍ਰਕਿਰਿਆ ਦੀ ਉਪਯੋਗਤਾ' ਸਬੰਧੀ ਲੇਖ ਤੇ ਆਈ ਗੁਰਚਰਨ ਸਿਘ ਖੇਮੋਆਣਾ ਦੀ ਟਿਪਣੀ ਵਿੱਚ ਉਠਾਏ ਤਿੰਨ ਸੁਆਲਾਂ ਦੇ ਸੰਖੇਪ ਜੁਆਬ ਵਿੱਚ ਅਦਾਰਾ ਤਰਕਸ਼ੀਲ ਉਸ ਵਿੱਚ ਵਰਤੇ 'ਸਜੀਵ' ਦੀ ਥਾਂ 'ਸ਼ਬਦ' ਮਨੁੱਖ ਪੜ੍ਹਨ ਦੀ ਸੋਧ ਕਰਦਾ ਹੈ। ਕੁਝ ਸਜੀਵ ਵਸਤੂਆਂ ਕੇਵਲ ਸਰੀਰਕ ਗਤੀਵਿਧੀ ਹੀ ਕਰਦੀਆਂ ਹਨ। ਜਿਸਤਰ੍ਹਾਂ ਮੁਰਗੀ ਦੀ ਧੌਣ ਨੂੰ ਮੇਜ ਉਪਰ ਸਿੱਧਿਆਂ ਕਰਕੇ ਸਾਹਮਣੇ ਤੋਂ ਕਿਸੇ ਤਿੱਖੀ ਜਾਂ ਡੰਡਾ ਨੁਮਾਂ ਵਸਤੂ ਉਸਦੇ ਨੱਕ ਅੱਗੇ ਕਰਕੇ ਕੁਝ ਸਮਾਂ ਰੱਖਣ ਨਾਲ ਉਹ ਫਿਰ ਛੱਡਣ ਤੇ ਵੀ ਨਹੀਂ ਹਿਲਦੀ। ਪਰੰਤੂ ਜਦ ਉਸਨੂੰ ਉਠਾ ਦਿੱਤਾ ਜਾਵੇ ਤਾਂ ਉਸਦੀਆਂ ਗਤੀਵਿਧੀਆਂ ਤੇ ਕੋਈ ਅਸਰ ਨਹੀਂ ਪਵੇਗਾ। ਲਾਜਵੰਤੀ ਦਾ ਪੌਦਾ ਹੱਥ ਲੱਗਣ ਜਾਂ ਕਿਸੇ ਹੋਰ ਵਸਤੂ ਦੇ ਸਪਰਸ਼ ਵਿੱਚ ਆਕੇ ਮੁਰਝਾਉਣ ਵਰਗੀ ਗਤੀਵਿਧੀ ਕਰਦਾ ਹੈ। ਇਹ ਵੀ ਕੇਵਲ ਸਰੀਰਕ (Physical Action) ਹੀ ਹੈ। ਨਿਰਜੀਵ ਵਸਤੂਆਂ ਸੰਮੋਹਤ ਨਹੀਂ ਹੋ ਸਕਦੀਆਂ। ਮਨੁੱਖ ਦੇ ਵਿਚਾਰਾਂ ਵਿੱਚ ਸੰਮੋਹਨ ਪ੍ਰਕਿਰਿਆ ਤਬਦੀਲੀ ਲਿਆਉਂਦੀ ਹੈ। ਇਹ ਤਬਦੀਲੀ ਅਨੁਪਾਤਿਕ ਹੈ। ਭਾਵ ਜਿਤਨਾ ਸੰਮੋਹਤ ਹੋਣ ਵਾਲਾ ਵਿਆਕਤੀ ਪ੍ਰਭਾਵ ਕਬੂਲਦਾ ਹੈ ਉਸੇ ਮੁਤਾਬਿਕ ਉਸਦੇ ਵਿਚਾਰਾਂ ਵਿੱਚ ਤਬਦੀਲੀ ਆਵੇਗੀ। ○





# ਆਓ ਬੱਚਿਓ ਵਿਗਿਆਨ ਸਿੱਖੀਏ

—ਰਣਧੀਰ ਗਿੱਲਪੱਤੀ—

ਨਿੱਕੇ ਦੋਸਤੋ, ਹੱਸਣ ਖੇਡਣ ਦੀ ਇਸ ਬਾਲ ਉਮਰੇ ਤੁਸੀਂ ਹਰ ਰੋਜ਼ ਕਿੰਨੀਆਂ ਹੀ ਛੋਟੀਆਂ ਵੱਡੀਆਂ ਖੇਡਾਂ ਖੇਡਦੇ ਰਹਿੰਦੇ ਹੋ। ਤੁਹਾਡੀਆਂ ਖੇਡਾਂ ਵਿੱਚ ਵੀ ਹਰ ਪਲ ਵਿਗਿਆਨ ਦਾ ਕੋਈ ਨਾ ਕੋਈ ਨਿਯਮ ਲਾਗੂ ਹੁੰਦਾ ਰਹਿੰਦਾ ਹੈ। ਇਹ ਵੱਖਰੀ ਗੱਲ ਹੈ ਕਿ ਤੁਸੀਂ ਅਜੇ ਆਪਣੇ ਸੀਮਤ ਗਿਆਨ ਕਰਕੇ ਇਹਨਾਂ ਖੇਡਾਂ ਰਾਹੀਂ ਵਿਗਿਆਨਕ ਨਿਯਮਾਂ ਦੀ ਪੁਸ਼ਟੀ ਹੁੰਦੀ ਨਾ ਵੇਖ ਸਕਦੇ ਹੋਵੋ। ਆਉ ਤੁਹਾਡੇ ਮਨੋਰੰਜਨ ਦਾ ਵਸੀਲਾ ਬਣੀਆਂ ਖੇਡਾਂ ਰਾਹੀਂ ਵਿਗਿਆਨ ਨੂੰ ਜਾਨਣ ਦੀ ਕੋਸ਼ਿਸ਼ ਕਰੀਏ।

ਸਾਡੇ ਦੇਸ਼ ਵਿੱਚ ਤਿਉਹਾਰਾਂ ਦੇ ਦਿਨ ਚੱਲ ਰਹੇ ਹਨ। ਇਥੇ ਸਭ ਤੋਂ ਵੱਧ ਧੂਮਧਾਮ ਨਾਲ ਮਨਾਇਆ ਜਾਂਦਾ ਤਿਉਹਾਰ ਦੀਵਾਲੀ ਹੈ। ਇਸ ਤਿਉਹਾਰ ਵਿੱਚ ਬੱਚਿਆਂ ਦੇ ਮਨੋਰੰਜਨ ਦਾ ਸਭ ਤੋਂ ਖਿਚ ਭਰਪੂਰ ਸਾਧਨ ਪਟਾਕੇ ਆਤਸ਼ਬਾਜੀਆਂ, ਹਵਾਈਆਂ, ਚਕਰੀਆਂ ਆਦਿ ਹਨ। ਆਉ, ਇਥੇ ਲਾਗੂ ਹੋ ਰਹੇ ਸਰਵ-ਵਿਆਪੀ ਵਿਗਿਆਨਕ ਨਿਯਮ ਨੂੰ ਜਾਣੀਏ।

ਆਤਸ਼ਬਾਜੀ ਚਲਾਉਨ ਵੇਲੇ ਬੱਚੇ ਇਸਦੀ ਤਿਖੀ ਨੋਕਦਾਰ ਟੋਪੀ ਅਕਾਸ਼ ਵੱਲ ਕਰਕੇ ਕਿਸੇ ਬੋਤਲ ਜਾਂ ਰੇਤੇ ਦੀ ਢੇਰੀ ਵਿੱਚ ਇਸਨੂੰ ਖੜੀ ਕਰ ਦਿੰਦੇ ਹਨ। ਜਿਉਂ ਹੀ ਆਤਸ਼ਬਾਜੀ ਦੀ ਬਾਹਰ ਨਿੱਕਲੀ ਹੋਈ ਪੂਛਕੀ (ਪਲੀਤੇ) ਨੂੰ ਅੱਗ ਲਾਈ ਜਾਂਦੀ ਹੈ ਤਾਂ ਹੇਠਾਂ ਵੱਲ ਚੰਗਿਆੜਿਆਂ ਦੀ ਤੇਜ਼ ਹਨੇਰੀ ਛਡਦੀ ਹੋਈ ਆਤਸ਼ਬਾਜੀ ਤੇਜ਼ੀ ਨਾਲ ਅਸਮਾਨ ਵੱਲ ਜਾਂਦੀ ਹੈ। ਜੇ ਤੁਸੀਂ ਆਪਣੇ ਅੰਦਰ ਸੰਸਾਰ ਨੂੰ ਸਮਝਣ ਦੀ ਇੱਛਾ ਪਾਲੀ ਹੋਈ ਹੈ ਤਾਂ ਇਹ ਦ੍ਰਿਸ਼ ਦੇਖ ਕੇ ਜ਼ਰੂਰ ਸੋਚੋਗੇ ਕਿ ਕਿਹੜੀ ਸ਼ਕਤੀ ਆਤਸ਼ਬਾਜੀ ਨੂੰ ਅਸਮਾਨ ਵੱਲ ਉਡਾ ਕੇ ਲੈ ਗਈ ? ਤੇ ਇਥੇ ਵਿਗਿਆਨ ਦੇ ਕਿਹੜੇ ਨਿਯਮ ਨੇ ਕੰਮ ਕੀਤਾ ?

ਬੱਚਿਉ, ਨਿਊਟਨ ਦੁਨੀਆਂ ਦਾ ਮਹਾਨ ਭੌਤਿਕ ਵਿਗਿਆਨੀ ਹੋਇਆ ਹੈ ਜਿਸਨੇ ਆਪਣੇ ਸਮੇਂ ਵਿੱਚ ਨਵੀਆਂ ਖੋਜਾਂ ਕਰਕੇ ਕਈ ਪੁਰਾਣੀਆਂ ਧਾਰਨਾਵਾਂ ਨੂੰ ਤੋੜਿਆ। ਉਸਦੀਆਂ ਬਹੁਤ ਸਾਰੀਆਂ ਖੋਜਾਂ ਵਿੱਚੋਂ ਗਤੀ ਦੇ ਨਿਯਮਾਂ ਬਾਰੇ ਖੋਜ ਸੰਸਾਰ ਪ੍ਰਸਿੱਧ ਹੈ। ਉਸ ਵੱਲੋਂ ਲੱਭੇ ਗਤੀ ਦੇ ਨਿਯਮਾਂ ਵਿਚੋਂ ਤੀਜੇ ਨਿਯਮ ਵਿੱਚ ਉਸਨੇ ਸਿੱਧ ਕੀਤਾ ਕਿ ਜਿੰਨੇ ਬਲ ਨਾਲ ਕਿਸੇ ਵਸਤੂ ਨੂੰ ਇੱਕ ਦਿਸ਼ਾ ਵੱਲ ਧੱਕਿਆ ਜਾਂਦਾ ਹੈ ਉਸ ਵਸਤੂ ਵੱਲੋਂ ਉਤਨਾ ਬਲ ਵਿਰੋਧੀ ਦਿਸ਼ਾ ਵੱਲ ਵੀ ਲਾਇਆ ਜਾਂਦਾ ਹੈ। ਮਿਸਾਲ ਵਜੋਂ ਜੇ ਅਸੀਂ ਇੱਕ ਅਲਮਾਰੀ ਨੂੰ ਬਲ ਲਗਾ ਕੇ ਅੱਗੇ ਵੱਲ ਧੱਕ ਰਹੇ ਹਾਂ ਤਾਂ ਅਲਮਾਰੀ ਵੀ ਉਨੇ ਹੀ ਬਲ ਨਾਲ ਸਾਨੂੰ ਪਿੱਛੇ ਵੱਲ ਧੱਕ ਰਹੀ ਹੁੰਦੀ ਹੈ। ਇਕ ਦਿਸ਼ਾ'ਚ ਲੱਗ ਰਹੇ ਬਲ ਦੀ ਪ੍ਰਤੀ-ਕਿਰਿਆ ਵਜੋਂ ਚੀਜਾਂ ਵੱਲੋਂ ਵਿਰੋਧੀ ਦਿਸ਼ਾ ਵੱਲ ਪੈਦਾ ਕੀਤੇ ਜਾ ਰਹੇ ਉਤਨੇ ਹੀ ਬਲ ਵਾਲੇ ਨਿਯਮ ਵਿੱਚ ਹੀ ਆਤਸ਼ਬਾਜੀ ਦੇ ਉੱਪਰ ਜਾਣ ਦਾ ਰਾਜ ਛੁਪਿਆ ਹੋਇਆ ਹੈ। ਪਲੀਤੇ ਨੂੰ ਅੱਗ ਮਿਲਦੇ ਸਾਰ ਹੀ ਅੱਗ ਦੀ ਚੰਗਿਆੜੀ ਆਤਸ਼ਬਾਜੀ ਦੇ ਖੋਲ ਵਿੱਚ ਭਰੇ ਬਾਰੂਦੀ ਮਸਾਲੇ ਨੂੰ ਜਾ ਲਗਦੀ ਹੈ, ਇਸ ਤਰ੍ਹਾਂ ਪੈਦਾ ਹੋਈ ਗੈਸ ਦੇ ਨਿਕਾਸ ਲਈ ਸਿਰਫ ਪਲੀਤੇ ਵਾਲਾ ਤੰਗ ਸੁਰਾਖ ਹੀ ਹੁੰਦਾ ਹੈ, ਜਿਸ ਰਾਹੀਂ ਇਹ ਗੈਸ ਦੇ ਹੇਠਾਂ ਵੱਲ ਲੱਗੇ ਬਲ ਦੀ ਪ੍ਰਤੀਕ੍ਰਿਆ ਵਜੋਂ ਉਤਨਾ ਹੀ ਬਲ ਉਪਰ ਵਲ ਲਗਦਾ ਹੈ ਜਿਸ ਨਾਲ ਆਤਸ਼ਬਾਜੀ ਆਕਾਸ਼ ਵੱਲ ਚਲੀ ਜਾਂਦੀ ਹੈ।

ਬਲ ਪ੍ਰਤੀ ਬਲ ਦਾ ਇਹੀ ਨਿਯਮ ਤੁਹਾਡੇ ਵਲੋਂ ਦੀਵਾਲੀ ਦੇ ਮੌਕੇ 'ਤੇ ਛੱਡੇ "ਜਹਾਜ" ਉੱਪਰ ਲਾਗੂ ਹੁੰਦਾ ਹੈ। ਧਿਆਨ ਨਾਲ ਦੇਖੋ ਕਿ ਤਣੇ ਹੋਏ ਧਾਗੇ ਵਿੱਚੋਂ ਦੀ ਪਰੋਈ ਤੁਹਾਡੀ "ਰੇਲ-ਗੱਡੀ" ਵੀ ਇਸੇ ਨਿਯਮ ਦੀ ਪਾਲਣਾ ਕਰ ਰਹੀ ਹੁੰਦੀ ਹੈ। "ਰੇਲ-ਗੱਡੀ" ਵਿੱਚ ਭਰੇ ਬਾਰੂਦ ਤੋਂ ਪੈਦਾ ਹੋਈ ਗੈਸ ਤੇਜੀ ਨਾਲ ਬਾਹਰ ਨਿਕਲਦੀ ਹੈ ਤਾਂ "ਰੇਲ ਗੱਡੀ" ਧਾਗੇ ਉਪਰ ਵਿਰੋਧੀ ਦਿਸ਼ਾ ਵੱਲ ਦੌੜਦੀ ਹੈ।

ਇਸ ਮੌਕੇ ਤੇ ਤੁਹਾਡੀ ਦਿਲਚਸਪੀ ਦੀ ਇੱਕ ਹੋਰ ਆਈਟਮ ਚਕਰੀ ਹੁੰਦੀ ਹੈ ਜੋ ਨਿਊਟਨ ਦੇ ਇਸ ਨਿਯਮ ਦਾ ਵਧੀਆ ਪ੍ਰਗਟਾਵਾ ਕਰਦੀ ਹੈ। ਚਕਰੀ, ਪੂਣੀ ਵਾਂਗ ਰੋਲ ਕੀਤੇ ਕਾਗਜ ਵਿੱਚ ਮਸਾਲਾ ਭਰ ਕੇ ਜਲੇਬੀ ਵਾਂਗ ਚੱਕਰਦਾਰ ਢੰਗ ਨਾਲ ਮੜ੍ਹੀ ਹੁੰਦੀ ਹੈ। ਬਾਰੂਦੀ ਮਸਾਲੇ ਨੂੰ ਅੱਗ ਲੱਗਣ ਉਪਰੰਤ ਪੈਦਾ ਹੋਈ ਗੈਸ ਵੀ ਇਸੇ ਚੱਕਰਦਾਰ ਢੰਗ ਨਾਲ ਤੇਜੀ ਨਾਲ ਤੇਜ ਰੋਸ਼ਨੀ ਪੈਦਾ ਕਰਦੀ ਹੋਈ ਬਾਹਰ ਨਿਕਲਦੀ ਹੈ। ਇਸਦੀ ਉਲਟ ਦਿਸ਼ਾ ਵੱਲ ਪੈਦਾ ਹੋਇਆ ਚੱਕਰਦਾਰ ਬਲ ਚਕਰੀ ਨੂੰ ਤੇਜੀ ਨਾਲ ਉਲਟ ਦਿਸ਼ਾ ਵੱਲ ਘੁਮਾਉਂਦਾ ਹੈ।

ਕਈ ਵਾਰ ਤੁਹਾਡੇ ਵੱਲੋਂ ਛੱਡਿਆ ਲੰਗੂਤਰਾ ਪਟਾਕਾ ਜ਼ੋਰ-

ਦਾਰ ਧਮਾਕਾ ਨਾ ਕਰਕੇ ਤੁਹਾਨੂੰ ਨਿਰਾਸ਼ ਕਰ ਦਿੰਦਾ ਹੈ। ਪਰ ਕਈ ਵਾਰ ਇਹ ਅੱਗ ਦੇ ਤੇਜ ਸ਼ਰਾਰੇ ਛਡਦਾ ਹੋਇਆ ਪਿੱਛੇ ਵੱਲ ਭਜਦਾ ਹੈ ਤੇ ਤੁਹਾਨੂੰ ਵੱਖਰਾ ਹੀ ਆਨੰਦ ਦੇ ਜਾਂਦਾ ਹੈ। ਅਸਲ ਵਿੱਚ ਅਜਿਹੇ ਪਟਾਖੇ ਵਿੱਚ ਬਾਰੂਦੀ ਮਸਾਲੇ ਦੀ ਇਤਨੀ ਮਾਤਰਾ ਨਹੀਂ ਹੁੰਦੀ ਕਿ ਪੈਦਾ ਹੋਈ ਗੈਸ ਇਤਨਾ ਬਲ ਪੈਦਾ ਕਰ ਦੇਵੇ ਕਿ ਪਟਾਖਾ ਜ਼ੋਰ ਨਾਲ ਫਟ ਜਾਵੇ। ਜ਼ਿਸਦੇ ਨਾਲ ਹੀ ਪਲੀਤੇ ਵਾਲਾ ਸੁਰਾਖ ਜ਼ਰਾ ਮੋਕਲਾ ਰਹਿ ਗਿਆ ਹੁੰਦਾ ਹੈ ਜਿਸ ਨਾਲ ਥੋੜੀ ਮਾਤਰਾ'ਚ ਪੈਦਾ ਹੋਈ ਗੈਸ ਪਟਾਖੇ ਨੂੰ ਫਟਾਉਣ ਦੀ ਬਜਾਏ ਇਸ ਸੁਰਾਖ ਰਾਹੀਂ ਬਾਹਰ ਨਿਕੱਲਣ ਦਾ ਅਸਾਨ ਰਸਤਾ ਲੱਭ ਲੈਂਦੀ ਹੈ। ਇਸ ਨਾਲ ਪਲੀਤੇ ਵੱਲ ਗੈਸ ਦੇ ਪੈਦਾ ਕੀਤੇ ਬਲ ਤੋਂ ਉਲਟ ਪੈਦਾ ਹੋਇਆ ਬਲ ਪਟਾਕੇ ਨੂੰ ਸ਼ਰਾਰਤੀ ਬੱਚੇ ਵਾਂਗ ਪਿੱਛੇ ਵੱਲ ਨੂੰ ਭਜਾਉਂਦਾ ਹੈ।

ਹਾਕੀ ਦੇ ਗਰਾਊਂਡ ਵਿੱਚ, ਤੁਹਾਡੀ ਜੋਰਦਾਰ ਹਿੱਟ ਨਾਲ ਬਾਲ ਗੋਲ ਦਾ ਫੱਟਾ ਖੜਕਾ ਕੇ ਆਪਣੇ ਆਪ ਗੋਲ-ਪੋਸਟਾਂ ਤੋਂ ਬਾਹਰ ਆ ਜਾਂਦੀ ਹੈ। ਇਥੇ ਵੀ ਨਿਊਟਨ ਦਾ ਗਤੀ ਦਾ ਤੀਸਰਾ ਨਿਯਮ ਆਪਣਾ ਕੰਮ ਕਰ ਗਿਆ ਹੈ। ਫੱਟੇ ਉੱਪਰ ਬਾਲ ਜਿੰਨੀ ਤਾਕਤ ਨਾਲ ਟਕਰਾਈ ਉਨੀ ਤਾਕਤ ਵਿਰੋਧੀ ਦਿਸ਼ਾ ਵਿੱਚ ਲਗਾ ਕੇ ਫੱਟੇ ਨੇ ਬਾਲ ਨੂੰ ਪਿੱਛੇ ਵੱਲ ਧੱਕ ਦਿੱਤਾ। ਕਿਸੇ ਕੰਧ ਵਿੱਚ ਜ਼ੋਰ ਨਾਲ ਮਾਰਿਆ ਕੋਈ ਵੱਟਾ ਵੀ ਇਸੇ ਨਿਯਮ ਅਧੀਨ ਪਿੱਛੇ ਵੱਲ ਡਿਗਦਾ ਹੈ।

ਆਉ ਆਪਾਂ ਇਸ ਨਿਯਮ ਨੂੰ ਜਿੰਦਗੀ ਦੇ ਹੋਰ ਖੇਤਰਾਂ ਵਿੱਚ ਲਾਗੂ ਹੁੰਦਾ ਦੇਖੀਏ। ਪੁਲਾੜ ਵਿਚ ਛੱਡੇ ਜਾਣ ਵਾਲੇ ਉਪਗ੍ਰਹਿ (ਰਾਕਟ) ਵੀ ਇਸ ਨਿਯਮ ਦੀ ਪਾਲਣਾ ਕਰਦੇ ਹੋਏ ਉੱਪਰ ਵੱਲ ਜਾਂਦੇ ਹਨ। ਰਾਕਟ ਨੂੰ ਪੁਲਾੜ ਵਿਚ ਛੱਡਣ ਵਾਲੇ ਯੰਤਰ ਵਿਚ ਬੇਸ਼ੁਮਾਰ ਊਰਜਾ ਪੈਦਾ ਕੀਤੀ ਜਾਂਦੀ ਹੈ ਜੋ ਹੇਠਾਂ ਵੱਲ ਨੂੰ ਨਿਕਾਸ ਕਰਦੀ ਹੋਈ ਅਥਾਹ ਬਲ ਪੈਦਾ ਕਰਦੀ ਹੈ। ਇਸ ਬਲ ਦੀ ਉਲਟ ਦਿਸ਼ਾ ਵਿੱਚ ਲੱਗਿਆ ਇਤਨਾ ਹੀ ਬਲ ਰਾਕਟ ਨੂੰ ਤੇਜ਼ੀ ਨਾਲ ਪੁਲਾੜ ਵਿਚ ਪਹੁੰਚਾ ਦਿੰਦਾ ਹੈ।

ਜੇ ਤੁਸੀ ਕਿਸੇ ਫੌਜੀ ਜਵਾਨ ਨਾਲ ਗੱਲ ਕਰਕੇ ਪੁੱਛੋ ਕਿ ਜਦੋਂ ਬੰਦੂਕ ਵਿਚੋਂ ਗੋਲੀ ਚਲਦੀ ਹੈ ਤਾਂ ਕੀ ਵਾਪਰਦਾ ਹੈ ? ਉਹ ਤੁਹਾਨੂੰ ਦੱਸੇਗਾ ਕਿ ਜਿਉਂ ਹੀ ਫਾਇਰ ਕੀਤਾ ਜਾਂਦਾ ਹੈ ਤਾਂ ਬੰਦੂਕ ਉਸਦੇ ਮੋਢੇ ਨੂੰ ਪਿਛੇ ਵੱਲ ਧੱਕਾ ਮਾਰਦੀ ਹੈ। ਪਰ ਕਿਉਂ ? —ਅਸਲ ਵਿਚ ਇਥੇ ਵੀ ਨਿਊਟਨ ਦੇ ਉਪਰ ਜ਼ਿਕਰ ਕੀਤੇ ਨਿਯਮ ਨੇ ਹੀ ਕ੍ਰਿਸ਼ਮਾ ਦਿਖਾਇਆ ਹੈ। ਗੋਲੀ ਜਿੰਨੀ ਤਾਕਤ ਨਾਲ ਅੱਗੇ ਵੱਲ ਗਈ ਬੰਦੂਕ ਪਿੱਛੇ ਵੱਲ ਧੱਕੀ ਗਈ, ਜਿਸ ਨਾਲ ਬੰਦੂਕ ਚਲਾਉਣ ਵਾਲੇ ਦੇ ਮੋਢੇ ਨੂੰ ਧੱਕਾ ਲੱਗਾ। ਪਰੰਤੂ ਜਿੰਨੀ ਦੂਰ ਗੋਲੀ ਅੱਗੇ ਵੱਲ ਗਈ ਬੰਦੂਕ ਉਨੀ ਦੂਰ ਪਿੱਛੇ ਵੱਲ ਨਹੀਂ ਗਈ, ਕਿਉਂਕਿ ਗੋਲੀ ਦੇ ਮੁਕਾਬਲੇ ਬੰਦੂਕ ਦਾ ਅਕਾਰ ਤੇ ਵਜ਼ਨ ਬਹੁਤ ਹੀ ਜਿਆਦਾ ਹੈ। ਇਸਦੇ ਨਾਲ ਹੀ ਬੰਦੂਕ ਚਾਲਕ ਦੇ ਮੋਢੇ ਨਾਲ ਚੰਗੀ ਤਰ੍ਹਾਂ ਚਿਪਕਾਈ ਗਈ ਹੁੰਦੀ ਹੈ ਤਾਂ ਕਿ ਧੱਕੇ ਨੂੰ ਹੋਰ ਘੱਟ ਕੀਤਾ ਜਾ ਸਕੇ। ਬੰਦੂਕ ਦੇ ਮੁਕਾਬਲੇ ਤੋਪ ਬਹੁਤ ਵੱਡਾ ਹਥਿਆਰ ਹੈ। ਇਸਦੇ ਗੋਲ਼ੇ ਨੂੰ 25 ਜਾਂ 30 ਕਿਲੋਮੀਟਰ ਦੀ ਦੂਰੀ ਤੋਂ ਸੁੱਟਣ ਲਈ ਬਹੁਤ ਜ਼ਿਆਦਾ ਬਲ ਦੀ ਲੋੜ ਹੈ। ਸਪਸ਼ਟ ਹੈ ਕਿ ਇੰਨੇ ਬਲ ਨਾਲ ਦਾਗਿਆ ਗੋਲਾ ਤੋਪ ਨੂੰ ਵੀ ਪਿੱਛੇ ਵੱਲ ਇੰਨੇ ਬਲ ਨਾਲ ਹੀ ਧੱਕੇਗਾ। ਜੇ ਅਜਿਹੀ ਤੋਪ ਨੂੰ ਰੜੇ ਮੈਦਾਨ ਵਿਚ ਰੱਖਕੇ ਚਲਾਇਆ ਜਾਵੇ ਤਾਂ ਵਿਰੋਧੀ ਬਲ ਨਾਲ ਪਿੱਛੇ ਵੱਲ ਭਜਦੀ ਤੋਪ ਆਪਣੇ ਤੋਪਚੀ ਨੂੰ ਕੁਚਲ ਸਕਦੀ ਹੈ। ਇਸ ਲਈ ਅਜਿਹੀਆਂ ਤੋਪਾਂ ਸਥਿਰ ਮਜਬੂਤ ਫਾਊਂਡੇਸ਼ਨਾਂ ਉਪਰ ਜਾਂ ਫਿਰ ਬਹੁਤ ਭਾਰੀ ਵਾਹਨਾਂ ਉਪਰ ਮਜਬੂਤੀ ਨਾਲ ਫਿੱਟ ਕੀਤੀਆਂ ਹੁੰਦੀਆਂ ਹਨ।

ਨਿਊਟਨ ਦੇ ਜ਼ਿਕਰ ਅਧੀਨ ਨਿਯਮ ਅਨੁਸਾਰ ਲਗਾਏ ਗਏ ਬਲ ਦੀ ਪ੍ਰਤੀਕ੍ਰਿਆ ਵਜੋਂ ਵਿਰੋਧੀ ਦਿਸ਼ਾ ਵੱਲ ਲਗਦੇ ਬਲ ਦੇ ਅਸਰ ਨੂੰ ਘੱਟ ਕਰਨ ਲਈ ਮਨੁੱਖ ਨੇ ਪ੍ਰਬੰਧ ਕੀਤੇ ਹੋਏ ਹਨ। ਵੱਖ 2 ਵਹੀਕਲਾਂ ਤੇ ਮਸ਼ੀਨਾਂ ਆਦਿ ਵਿਚ ਲੱਗੇ ਹੋਏ ਸ਼ੌਕਰ ਪ੍ਰਤੀਕ੍ਰਿਆ ਵਜੋਂ ਲਗਦੇ ਬਲ ਜਾਂ ਧੱਕੇ ਨੂੰ ਘੱਟ ਕਰਨ ਦੀ ਲੋੜ ਦੀ ਹੀ ਕਾਢ ਹਨ। ਵੱਡੀਆ ਤੋਪਾਂ ਵਿਚ ਇਸ ਧੱਕੇ ਨੂੰ ਘੱਟ ਕਰਨ ਲਈ ਬਹੁਤ ਮਜਬੂਤ ਸ਼ੌਕਰ ਲੱਗ ਹੁੰਦੇ ਹਨ ਜਿੰਨਾਂ ਵਿਚ ਲੱਗੇ ਸਪਰਿੰਗ ਤੇ ਤੇਲ ਦਾ ਪ੍ਰੈਸ਼ਰ ਵਿਰੋਧੀ ਦਿਸ਼ਾ ਵਿਚ ਲੱਗੇ ਬਲ ਨੂੰ ਇਕ ਹੱਦ ਤੱਕ ਖਾਰਜ ਕਰਨ ਦਾ ਕੰਮ ਕਰਦਾ ਹੈ। ਰੇਲ ਗੱਡੀ ਦੀਆਂ ਬੋਗੀਆਂ ਦੇ ਅੱਗੇ ਤੇ ਪਿੱਛੇ ਬਹੁਤ ਮਜਬੂਤ ਸਪਰਿੰਗਾਂ ਵਾਲੇ ਸ਼ੋਕਰ ਬਣਾਏ ਹੁੰਦੇ ਹਨ ਤਾਂ ਜੋ ਡੱਬੇ ਸ਼ੰਟ ਕਰਨ ਸਮੇਂ ਜਾਂ ਚਲਦੀ ਗੱਡੀ ਦੇ ਸਟੇਸ਼ਨ ਵਗੈਰਾ ਤੇ ਰੁਕਣ ਸਮੇਂ ਡੱਬਿਆਂ ਦੇ ਆਪਸੀ ਲੱਗਣ ਵਾਲੇ ਧੱਕੇ ਨੂੰ ਘੱਟ ਕੀਤਾ ਜਾ ਸਕੇ। ਇਹ ਸ਼ੌਕਰਾਂ ਵਾਲਾ ਸਾਧਨ ਸਕੂਟਰਾਂ, ਮੋਟਰਸਾਈਕਲਾਂ, ਕਾਰਾਂ ਜੀਪਾਂ ਆਦਿ ਵਿਚ ਆਮ ਵਰਤਿਆ ਜਾਂਦਾ ਹੈ ਜਦ ਕਿ ਭਾਰੀ ਗੱਡੀਆਂ ਵਿਚ ਇਹ ਕੰਮ ਕਮਾਨੀਆਂ ਕਰਦੀਆਂ ਹਨ। ਇਸ ਯੰਤਰ ਦੀ ਉਪਯੋਗਤਾ ਦਾ ਅਹਿਸਾਸ ਪਿੰਡਾਂ ਦੇ ਕਿਸਾਨਾਂ ਵਲੋਂ ਵਰਤੀ ਜਾਣ ਵਾਲ ਟਰੈਕਟਰ-ਟਰਾਲੀ ਵਿਚ ਸਫਰ ਕਰਕੇ ਸਹਿਜੇ ਹੀ ਹੋ ਜਾਂਦਾ ਹੈ। ਅਜੇਹੀ ਟਰਾਲੀ ਵਿਚ ਸਫਰ ਕਰਨਾ ਹੋਰ ਵਾਹਨਾਂ ਦੇ ਮੁਕਾਬਲੇ ਇਸ ਲਈ ਵਧੇਰੇ ਕਸ਼ਟਦਾਇਕ ਹੁੰਦਾ ਹੈ ਕਿਉਂਕਿ ਟਰਾਲੀ ਵਿਚ ਆਮਤੌਰ ਤੇ ਸ਼ੌਕਰ ਜਾਂ ਕਮਾਨੀ ਨਹੀਂ ਲੱਗੇ ਹੁੰਦੇ ਜਿਸ ਨਾਲ ਸੜਕ ਤੋਂ ਉਪਰ ਵੱਲ ਪੈਣ ਵਾਲੀ ਉਛਾਲ ਨੂੰ ਘੱਟ ਕਰਨ ਦਾ ਕੋਈ ਪ੍ਰਬੰਧ ਨਹੀਂ ਹੁੰਦਾ।

ਬਲ ਦੀ ਪ੍ਰਤੀਕ੍ਰਿਆ ਤੋਂ ਪੈਦਾ ਹੋਏ ਬਲ ਤੋਂ ਹੋਣ ਵਾਲੇ ਨੁਕਸਾਨ ਤੋਂ ਬਚਣ ਲਈ ਸਰਕਸ ਵਾਲੇ ਲਚਕੀਲਾ ਰੱਸੀਆਂ ਦਾ ਜਾਲ ਤਾਣਦੇ ਹਨ ਜੋ ਸ਼ੌਕਰ ਦਾ ਕੰਮ ਕਰਦਾ ਹੈ ਤੇ ਬਹੁਤ ਉਚਾਈ ਤੋਂ ਜਾਲ ਉੱਪਰ ਛਾਲਾਂ ਮਾਰਨ ਵਾਲੇ ਕਲਾਕਾਰ ਸੱਟ ਫੇਟ ਤੋਂ ਬਚੇ ਰਹਿੰਦੇ ਹਨ। —○—





# ਅਬਾਦੀ ਤੇ ਪੌਣਪਾਣੀ

—ਸੁਖਵੰਤ ਹੁੰਦਲ

ਅੱਜ ਦੁਨੀਆਂ ਦੇ ਪੌਣ ਪਾਣੀ ਬਾਰੇ ਸੰਸਾਰ ਪੱਧਰ ਤੇ ਵਿਚਾਰ ਚਰਚਾ ਚਲ ਰਹੀ ਹੈ। ਵੱਖ ਵੱਖ ਮਾਹਿਰਾਂ ਤੇ ਸਿਆਣਿਆਂ ਵਲੋਂ ਖਦਸ਼ਾ ਜਾਹਿਰ ਕੀਤਾ ਜਾ ਰਿਹਾ ਹੈ ਕਿ ਜੇ ਪੌਣਪਾਣੀ ਨੂੰ ਨੁਕਸਾਨ ਪਹੁੰਚਾਣ ਦੀ ਦਰ ਇਹ ਹੀ ਰਹੀ ਤਾਂ ਬਹੁਤ ਛੇਤੀ ਹੀ ਧਰਤੀ ਤੇ ਵੱਸ ਰਹੇ ਜੀਵਨ ਨੂੰ ਗੰਭੀਰ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਵੇਗਾ। ਹੋ ਸਕਦਾ ਹੈ ਧਰਤੀ ਤੇ ਵੱਸ ਰਹੇ ਜੀਵਨ ਦਾ ਕਾਇਮ ਰਹਿਣਾਂ ਹੀ ਅਸੰਭਵ ਹੋ ਜਾਵੇ।

ਅਜਿਹੇ ਗੰਭੀਰ ਸਿੱਟਿਆਂ ਨੂੰ ਦੇਖਦਿਆਂ ਹੋਇਆਂ ਮਾਹਿਰਾਂ ਸਿਆਣਿਆਂ ਤੇ ਵਿਗਿਆਨੀਆਂ ਵੱਲੋਂ ਸੰਸਾਰ ਦੇ ਪੌਣਪਾਣੀ ਨੂੰ ਨੁਕਸਾਨ ਪੁੱਜਣ ਦੇ ਵੱਖ ਵੱਖ ਕਾਰਨ ਸੁਝਾਏ ਜਾ ਰਹੇ ਹਨ। ਇਹਨਾਂ ਕਾਰਨਾਂ ਵਿਚੋਂ ਇਕ ਕਾਰਨ ਇਹ ਦੱਸਿਆ ਜਾ ਰਿਹਾ ਹੈ ਕਿ ਅੱਜ ਸੰਸਾਰ ਦੇ ਪੌਣਪਾਣੀ ਨੂੰ ਨੁਕਸਾਨ ਪਹੁੰਚਾਣ ਦਾ ਸਭ ਤੋਂ ਪ੍ਰਮੁੱਖ ਕਾਰਨ ਸੰਸਾਰ ਦੀ ਵੱਧ ਰਹੀ ਅਬਾਦੀ ਹੈ। ਅਬਾਦੀ ਕਾਰਣ ਪੌਣਪਾਣੀ ਨੂੰ ਨੁਕਸਾਨ ਪਹੁੰਚਾਣ ਦਾ ਇਹ ਮੱਤ ਸੰਸਾਰ ਪੱਧਰ ਤੇ ਕਾਫੀ ਪ੍ਰਚਲਤ ਹੈ ਅਤੇ ਇਸਨੂੰ ਗਲੋਬ ਦੇ ਉੱਤਰ'ਚ ਸਥਿਤ ਦੇਸ਼ਾਂ (ਅਮੀਰ ਦੇਸ਼ਾਂ) ਦਾ ਸਮਰਥਨ ਹਾਸਲ ਹੈ।

ਸਰਸਰੀ ਨਜਰੇ ਦੇਖਿਆਂ ਤਾਂ ਇਹ ਗੱਲ ਠੀਕ ਲੱਗਦੀ ਹੈ। ਕਿਉਂਕਿ ਜੇ ਧਰਤੀ ਤੇ ਜਿਆਦਾ ਲੋਕ ਹੋਣਗੇ ਤਾਂ ਉਹ ਜਿੰਦਾ ਰਹਿਣ ਲਈ ਧਰਤੀ ਦੇ ਸੋਮਿਆਂ ਅਤੇ ਸਾਧਨਾਂ ਦੀ ਵੱਧ ਵਰਤੋਂ ਕਰਨਗੇ। ਨਤੀਜੇ ਵਜੋਂ ਧਰਤੀ ਦੇ ਸੀਮਤ ਵਸੀਲਿਆਂ (ਜਮੀਨ, ਜੰਗਲਾਂ, ਸਮੁੰਦਰਾਂ ਦਰਿਆਵਾਂ ਆਦਿ) ਤੇ ਭਾਰ ਵਧੇਗਾ ਅਤੇ ਪੌਣਪਾਣੀ ਦਾ ਨੁਕਸਾਨ ਹੋਵੇਗਾ। ਪਰ ਤੱਥ ਇਸ ਗੱਲ ਦੀ ਹਾਮੀ ਨਹੀਂ ਭਰਦੇ।

ਇਸ ਸਮੇਂ ਗਲੋਬ ਦੇ ਦੱਖਣ ਵਿਚ ਸਥਿਤ 127 ਦੇਸ਼ਾਂ ਦੀ ਅਬਾਦੀ 450 ਕਰੋੜ ਦੇ ਨੇੜੇ ਹੈ ਅਤੇ ਗਲੋਬ ਦੇ ਉੱਤਰ ਵਿਚ ਸਥਿਤ 33 ਦੇਸ਼ਾਂ ਦੀ ਅਬਾਦੀ 100 ਕਰੋੜ ਦੇ ਕਰੀਬ। ਪਰ ਗਲੋਬ ਦੇ ਉੱਤਰ ਵਿਚ ਸਥਿਤ ਦੇਸ਼ ਧਰਤੀ ਦੇ ਕੁੱਲ ਸੋਮਿਆਂ ਅਤੇ ਸਾਧਨਾਂ ਦਾ 83% ਹਿੱਸਾ ਖਪਤ ਕਰਦੇ ਹਨ ਜਦੋਂ ਕਿ ਗਲੋਬ ਦੇ ਦੱਖਣ ਵਿਚ ਸਥਿਤ ਦੇਸ 17% ਹਿੱਸਾ। ਸਾਧਾਰਣ ਸ਼ਬਦਾਂ ਵਿਚ ਉੱਤਰ ਵਿਚ ਰਹਿਣ ਵਾਲਾ ਹਰ ਵਿਅਕਤੀ ਦੱਖਣ ਵਿਚ ਰਹਿਣ ਵਾਲੇ ਹਰ ਵਿਅਕਤੀ ਨਾਲੋਂ 20 ਗੁਣਾਂ ਜਿਆਦਾ ਧਰਤੀ ਦੇ ਸੋਮਿਆਂ ਦੀ ਖਪਤ ਕਰਦਾ ਹੈ। ਜੇ ਇਕ ਅਮਰੀਕਨ ਅਤੇ ਭਾਰਤਵਾਸੀ ਦਾ ਮੁਕਾਬਲਾ ਕਰੀਏ ਤਾਂ ਪਤਾ ਲੱਗਦਾ ਹੈ ਕਿ ਅਮਰੀਕਨ ਇਕ ਭਾਰਤਵਾਸੀ ਨਾਲੋਂ 50 ਗੁਣਾਂ ਜਿਆਦਾ ਖਪਤ ਕਰਦਾ ਹੈ।

ਇਸੇ ਤਰ੍ਹਾਂ ਦੇ ਤੱਥ ਪੌਣਪਾਣੀ ਵਿਚ ਫੈਲਾਏ ਜਾ ਰਹੇ ਪ੍ਰਦੂਸ਼ਣ ਬਾਰੇ ਹਨ। ਆਉ ਪੰਜਾਬ ਦੇ ਪੌਣਪਾਣੀ ਵਿਚ ਗਰੀਨ ਹਾਊਸ ਦਾ ਅਸਰ ਪੈਦਾ ਕਰਨ ਵਾਲੀਆਂ ਗੈਸਾਂ ਦੀ ਉਦਾਹਰਣ ਲਈਏ। ਗਰੀਨ ਹਾਊਸ ਅਸਰ ਨਾਲ ਧਰਤੀ ਦਾ ਤਾਪਮਾਨ ਵੱਧਦਾ ਹੈ। ਜੇ ਇਹ ਤਾਪਮਾਨ ਵੱਧਦਾ ਰਿਹਾ ਤਾਂ ਇਕਸਮਾਂ ਅਜਿਹਾ ਆ ਸਕਦਾ ਹੈ ਕਿ ਤਾਪਮਾਨ ਦੇ ਇਸ ਵਾਧੇ ਨਾਲ ਧਰਤੀ ਦੇ ਕਿੰਨੇ ਹੀ ਹਿੱਸੇ ਸੋਕਾ ਪੈਣ ਨਾਲ ਮਾਰੂਥਲ ਬਣ ਸਕਦੇ ਹਨ ਅਤੇ ਦੂਜੇ ਪਾਸੇ ਧਰਤੀ ਦੇ ਕਿੰਨੇ ਹਿੱਸੇ ਭਿਆਨਕ ਹੜਾਂ ਦਾ ਸ਼ਿਕਾਰ ਹੋ ਸਕਦੇ ਹਨ। ਸੰਸਾਰ ਦੇ ਪੌਣਪਾਣੀ ਵਿਚ ਗਰੀਨ ਹਾਊਸ ਦਾ ਅਸਰ ਪੈਦਾ ਕਰਨ ਵਾਲੀਆਂ ਗੈਸਾਂ ਵਿਚੋ, 67% ਗੈਸਾਂ ਸਨਅਤੀ ਮੁਲਕਾਂ ਵਿਚੋਂ ਪੈਦਾ ਹੁੰਦੀਆਂ ਹਨ ਅਤੇ 33% ਵਿਕਾਸਸ਼ੀਲ ਦੇਸ਼ਾਂ ਵਿਚੋਂ ਜੇ ਹਿੰਦੂਸਤਾਨ ਅਤੇ ਅਮਰੀਕਾ ਦਾ ਮੁਕਾਬਲਾ ਕਰੀਏ ਤਾਂ ਅਮਰੀਕਾ ਵਿਚੋਂ ਪੈਦਾ ਹੋਣ ਵਾਲੀਆਂ ਇਹਨਾਂ ਗੈਸਾਂ ਦੀ ਮਿਕਦਾਰ 27 ਪ੍ਰਤੀਸ਼ਤ ਹੈ ਅਤੇ ਹਿੰਦੂਸਤਾਨ ਵਿਚੋਂ ਪੈਦਾ ਹੋਣ ਵਾਲੀਆਂ ਗੈਸਾਂ ਦੀ ਮਿਕਦਾਰ 0.013 ਪ੍ਰਤੀਸ਼ਤ ਜਦੋਂ ਕਿ ਹਿੰਦੂਸਤਾਨ ਦੀ ਅਬਾਦੀ 80 ਕਰੋੜ ਤੋਂ ਉੱਪਰ ਹੈ ਅਤੇ ਅਮਰੀਕਾ ਦੀ ਅਬਾਦੀ 25 ਕਰੋੜ। ਇਸ ਤਰ੍ਹਾਂ ਇਹ ਗੱਲ ਸਾਫ ਹੈ ਲੋਕਾਂ ਦੀ ਘੱਟ ਗਿਣਤੀ ਵੱਧ ਗਿਣਤੀ ਦੇ ਮੁਕਾਬਲੇ ਸੰਸਾਰ ਦੇ ਪੌਣਪਾਣੀ ਤੇ ਵੱਧ ਮਾੜਾ ਅਸਰ ਪਾ ਰਹੀ ਹੈ।

ਅਸਲ ਵਿਚ ਲੋਕਾਂ ਵਲੋਂ ਪੌਣਪਾਣੀ ਤੇ ਅਸਰ ਦੀ ਮਿਣਤੀ ਕਰਨ ਲਈ ਵਰਤੇ ਜਾਂਦੇ ਫਾਰਮੂਲਿਆਂ ਵਿਚ ਇੱਕ ਫਾਰਮੂਲਾ ਹੈ I (impact) ॥ P (Population) xA (affulence)x T (technology) ਜਾਂ ਲੋਕਾਂ ਵਲੋਂ ਪੌਣਪਾਣੀ ਤੇ ਅਸਰ=ਅਬਾਦੀ×ਲੋਕਾਂ ਦ ਅਮੀਰੀ×ਤਕਨੋਲੋਜੀ। ਇਸ ਫਾਰਮੂਲੇ ਤੋਂ ਸਾਰ ਜਾਹਿਰ ਹੈ ਕਿ ਲੋਕਾਂ ਵਲੋਂ ਪੌਣਪਾਣੀ ਤੇ ਅਸਰ ਦਾ ਵਾਧਾ ਅਬਾਦੀ ਜਾਂ ਲੋਕਾਂ ਦੀ ਅਮੀਰੀ ਜਾਂ ਤਕਨੋਲੋਜੀ ਵਿਚੋਂ ਕਿਸੇ ਇਕ ਗੁਣ

ਖੰਡ (ਫੈਕਟਰ) ਦੇ ਵਾਧੇ ਕਾਰਨ ਹੋ ਸਕਦਾ ਹੈ । ਪਰ ਉੱਤਰ ਦੇ ਅਮੀਰ ਦੇਸ਼ਾਂ ਵਲੋਂ ਸਿਰਫ ਅਬਾਦੀ ਤੇ ਜ਼ੋਰ ਦਿੱਤਾ ਜਾਂਦਾ ਹੈ । ਜ਼ਰਾ ਸੋਚੋ ਉਹਨਾਂ ਵਲੋਂ ਅਜਿਹਾ ਕਿਉਂ ਕੀਤਾ ਜਾਂਦਾਹੈ। ? ਜੁਆਬ ਸਾਫ ਹੈ ਕਿ ਜੇ ਉਹ ਦੂਜੇ ਗੁਣਣ-ਖੰਡਾਂ (ਫੈਕਟਰਜ) ਤੇ ਜ਼ੋਰ ਦੇਣ ਤਾਂ ਸੰਸਾਰ ਦੇ ਪੌਣਪਾਣੀ ਨੂੰ ਗੰਧਲਾ ਕਰਨ ਦਾ ਦੋਸ਼ ਉਹਨਾਂ ਸਿਰ ਲੱਗੇਗਾ । ਅਬਾਦੀ ਦੀ ਗੱਲ ਕਰਕੇ ਉਹ ਸਾਰਾ ਦੋਸ਼ ਦੱਖਣ ਦੇ ਗਰੀਬ ਦੇਸ਼ਾਂ ਸਿਰ ਮੜ੍ਹ ਦਿੰਦੇ ਹਨ ।

ਆਉ ਦੇਖੀਏ, ਜੇ ਪੌਣਪਾਣੀ ਨੂੰ ਗੰਧਲਾ ਕਰਨ ਵਿਚ ਅਬਾਦੀ ਇਕ ਪ੍ਰਮੁੱਖ ਕਾਰਨ ਨਹੀਂ ਤਾਂ ਹੋਰ ਕਿਹੜੇ ਕਾਰਨ ਹਨ ? ਇਕ ਤਾਂ ਜਿਵੇਂ ਉਪਰਲੀ ਗੱਲਬਾਤ ਤੋਂ ਸਾਫ ਹੁੰਦਾ ਹੈ ਕਿ ਸੰਸਾਰ ਦੇ ਪੌਣਪਾਣੀ ਨੂੰ ਗੰਧਲਾ ਕਰਨ ਵਿਚ ਦੁਨੀਆਂ ਦੇ ਅਮੀਰ ਦੇਸ਼ਾਂ ਵਿਚ ਹੱਦੋਂ ਬਾਹਰੀ ਅਤੇ ਬੇਲੋੜੀ ਉਪਭੋ-ਗਤਾ (ਕਨਸੰਪਸ਼ਨ) ਹੈ । ਇਸ ਉਪਭੋਗਤਾ ਕਾਰਨ ਦੁਨੀਆਂ ਦੇ ਅਮੀਰ ਦੇਸ਼ ਧਰਤੀ ਦੇ ਸੋਮਿਆਂ ਤੇ ਸਾਧਨਾਂ ਦੀ ਹੀ ਵੱਧ ਵਰਤੋਂ ਨਹੀਂ ਕਰਦੇ ਸਗੋਂ ਜਿਆਦਾ ਕੂੜਾ ਕਰਕਟ ਵੀ ਪੈਦਾ ਕਰਦੇ ਹਨ । ਆਰਗੇਨਾਈਜੇਸ਼ਨ ਫਾਰ ਇਕਨਾਮਿਕ ਕੋਆਪ੍ਰੇਸ਼ਨ ਅਤੇ ਡੀਵੈਲਪਮੈਂਟ ਵਲੋਂ 20 ਸਨਅਤੀ ਦੇਸ਼ਾਂ ਦੇ ਕੀਤੇ ਇਕ ਸਰਵੇ ਅਨੁਸਾਰ ਇਹਨਾਂ ਮੁਲਕਾਂ ਵਿਚ ਇਕ ਵਿਅਕਰੀ ਸਾਲ ਵਿਚ ਔਸਤਨ 1.6 ਟਨ ਸਨਅਤੀ ਕੂੜਾ-ਕਰਕਟ ਪੈਦਾ ਕਰਦਾ ਹੈ । ਕੂੜੇ ਦੀ ਇਹ ਮਾਤਰਾ ਵਿਕਾਸ-ਸ਼ੀਲ ਦੇਸ਼ਾਂ ਵਿਚ ਪ੍ਰਤੀ ਵਿਅਕਤੀ ਪੈਦਾ ਹੋਣ ਵਾਲੇ ਔਸਤਨ ਕੂੜੇ ਕਰਕਟ ਨਾਲੋਂ 10 ਗੁਣਾਂ ਜਿਆਦਾ ਹੈ । ਸਨਅਤੀ ਮੁਲਕਾਂ ਵਿਚ ਇਸ ਕੂੜੇ-ਕਰਕਟ ਨੂੰ ਸਮੇਟਣ ਲਈ ਥਾਂ ਨਹੀਂ ਹੈ ਜਿਸ ਵਿਚ ਇਹ ਦੇਸ਼ ਅਜਿਹਾ ਕੂੜਾ ਕਰਕਟ ਜਹਾਜਾਂ ਵਿਚ ਲੱਦਕੇ ਗਰੀਬ ਦੇਸ਼ਾਂ ਨੂੰ ਭੇਜਦੇ ਹਨ ਅਤੇ ਉਹਮਾਂ ਦੇ ਪੌਣਪਾਣੀ ਨੂੰ ਗੰਧਲਾ ਕਰਦੇ ਹਨ ।

ਸੰਸਾਰ ਦੇ ਪੌਣਪਾਣੀ ਨੂੰ ਗੰਧਲਾ ਕਰਨ ਦਾ ਇਕ ਹੋਰ ਵੱਡਾ ਕਾਰਨ ਹੈ ਜੰਗਾਂ ਅਤੇ ਸੰਸਾਰ ਦੀ ਹਥਿਆਰਬੰਦੀ । ਦੂਜੀ ਵੱਡੀ ਜੰਗ ਤੋਂ ਬਾਅਦ ਦੇ 40-45 ਸਾਲਾਂ ਵਿਚਕਾਰ ਦੁਨੀਆਂ ਦੇ ਵੱਖ ਵੱਖ ਦੇਸ਼ਾਂ ਵਿਚਕਾਰ 125 ਤੋਂ ਵੱਧ ਲੜਾਈਆਂ ਲੜੀਆਂ ਗਈਆਂ ਹਨ । ਇਹਨਾਂ ਵਿਚੋਂ ਬਹੁਤੀ-ਆਂ ਵਿਚ ਸਿੱਧੇ ਜਾਂ ਅਸਿੱਧੇ ਰੂਪ ਵਿਚ ਸੰਸਾਰ ਦੇ ਅਮੀਰ ਦੇਸ਼ਾਂ ਅਤੇ ਮਹਾਂਸ਼ਕਤੀਆਂ ਦਾ ਹੱਥ ਰਿਹਾ ਹੈ ਕਿਉਂਕਿ ਉਹ ਇਹਨਾਂ ਲੜਾਈਆਂ ਨਾਲ ਸੰਸਾਰ ਦੇ ਸੋਮਿਆਂ ਨੂੰ ਆਪਣੀ-ਆਂ ਲੋੜਾਂ ਲਈ ਆਪਣੇ ਵਿਚਕਾਰ ਵੰਡਣਾ ਚਾਹੁੰਦੇ ਸਨ ।

ਜੰਗਾਂ ਵਾਤਾਵਰਣ ਦਾ ਕਿਸ ਤਰ੍ਹਾਂ ਨੁਕਸਾਨ ਕਰਦੀਆਂ ਹਨ ਅਤੇ ਇਹ ਜਾਨਣ ਲਈ ਵੀਅਤਨਾਮ ਦੀ ਲੜਾਈ ਦੀ ਉਦਾਹਰਣ ਕਾਬਲੇਗੌਰ ਹੈ। ਵੀਅਤਨਾਮ ਵਿਚ ਗੁਰੀਲਾ ਫੌਜਾਂ ਦੇ ਲੁਕਨ ਵਾਲੀ ਥਾਂ ਦਾ ਖਾਤਮਾ ਕਰਨ ਅਤੇ ਪੇਂਡੂ ਲੋਕਾਂ ਨੂੰ ਸ਼ਹਿਰੀ ਕੈਂਪਾਂ ਵੱਲ ਧੱਕਣ ਲਈ [ਤਾਂ ਕਿ ਉਹਨਾਂ ਤੇ ਨਿਗ੍ਹਾ ਰੱਖੀ ਜਾ ਸਕੇ] ਅਮਰੀਕਾ ਨੇ ਵੀਅਤਨਾਮ ਦੇ ਪੇਂਡੂ ਇਲਾਕਿਆਂ ਤੇ ਬੂਟੀਨਾਸ਼ਕ ਦਵਾਈਆਂ ਛਿੜਕਣ ਦਾ "ਰੈਚ ਹੈਡ" ਨਾਂ ਦਾ ਵੱਡਾ ਅਪ੍ਰੇਸ਼ਨ ਕੀਤਾ । ਸੰਨ 1962 ਤੇ 70] ਵਿਚਕਾਰ ਅਮਰੀਕਾ ਨੇ ਸਾਉਥ ਵੀਅਤਨਾਮ ਤੇ 10 ਕਰੋੜ ਪੌਂਡ ਬੂਟੀਨਾਸ਼ਕ ਦਵਾਈਆਂ ਦਾ ਛਿੜਕਾਵ ਕੀਤਾ । ਇਸ ਦੇ ਨਤੀਜੇ ਵਜੋਂ ਵੀਅਤਨਾਮ ਵਿਚ ਜੰਗ ਦੌਰਾਨ ਚੌਥਾਈ ਤੋਂ ਅੱਧ ਵਿਚਕਾਰ ਬਨਾਸਪਤੀ ਦਾ ਨੁਕਸਾਨ ਹੋਇਆ । ਸਾਉਥ ਵੀਅਤਨਾਮ ਵਿਚ ਮੈਨਗਰੋਵ ਦੇ ਦਰਖੱਤਾਂ ਦੇ ਜੰਗਲਾਂ ਦੇ 41 ਪ੍ਰਤੀਸ਼ਤ ਹਿੱਸੇ ਦਾ ਗੰਭੀਰ ਨੁਕਸਾਨ ਹੋਇਆ । ਇਸ ਜੰਗ ਦੌਰਾਨ ਇਕੱਲੀਆਂ ਬੂਟੀਨਾਸ਼ਕ ਦਵਾਈਆਂ ਹੀ ਨਹੀਂ ਵਰਤੀਆਂ ਗਈਆਂ ਸਗੋਂ ਵੱਡੇ ਵੱਡੇ ਬੁਲਡੋਜ਼ਰ ਵੀ ਜੰਗਲਾਂ ਨੂੰ ਸਾਫ ਕਰਨ ਲਈ ਵਰਤੇ ਗਏ ।

ਖੇਤੀ ਬਾੜੀ ਦੇ ਇਕ ਮਾਹਿਰ ਅਨੁਸਾਰ ਲੜਾਈ ਦੇ ਮੁੱਕਣ ਦੇ ਏਨੇ ਸਾਲਾਂ ਬਾਅਦ ਵੀ ਅੱਜ ਵੀਅਤਨਾਮ ਦੇ ਲੋਕਾਂ ਨੂੰ ਲੜਾਈ ਦੌਰਾਨ ਵਾਤਾਵਰਣ ਦੇ ਹੋਏ ਨੁਕਸਾਨ ਦੇ ਨਤੀਜੇ ਭੁਗਤਣੇ ਪੈ ਰਹੇ ਹਨ । ਅੱਜ ਵੀ ਵੀਅਤਨਾਮ ਦੇ ਮੈਦਾਨੀ ਇਲਾਕੇ ਵਿਚ ਚੌਲਾਂ ਦੇ ਖੇਤਾਂ ਨੂੰ ਹੜ੍ਹਾਂ ਦਾ ਸ਼ਿਕਾਰ ਹੋਣਾ ਪੈਂਦਾ ਹੈ ਕਿਉਂਕਿ ਲੜਾਈ ਦੌਰਾਨ ਪਹਾੜਾਂ ਤੇ ਜੰਗਲਾਂ ਦਾ ਖਾਤਮਾ ਕਰ ਦਿੱਤਾ ਗਿਆ ਸੀ । ਹੁਣ ਜਦੋਂ ਮੀਂਹ ਪੈਂਦਾ ਹੈ ਤਾਂ ਜੰਗਲ ਨਾ ਹੋਣ ਕਾਰਣ ਪਹਾੜ ਪਾਣੀ ਨੂੰ ਆਪਣੇ ਵਿਚ ਨਹੀਂ ਸਮਾਉਂਦੇ ਅਤੇ ਸਾਰਾ ਪਾਣੀ ਮੈਦਾਨਾਂ ਵਲ ਨੂੰ ਵਹਿ ਤੁਰਦਾ ਹੈ ।

ਸੰਨ 1980 ਵਿਆਂ ਵਿਚ ਐਲਸਲਵਾਡੋਰ ਦੀ ਸਰਕਾਰ (ਜਿਸਦੀ ਪਿੱਠ ਤੇ ਅਮਰੀਕਾ ਦਾ ਹੱਥ ਸੀ) ਨੇ ਵੀ ਗੁਰੀਲਾ ਫ਼ੌਜਾਂ ਦੇ ਲੁਕਣ ਟਿਕਾਣਿਆਂ ਦਾ ਖਾਤਮਾ ਕਰਨ ਲਈ ਐਲਸਲਵਾਡੋਰ ਦੇ ਜੰਗਲਾਂ ਤੇ ਨੈਪਲਮ ਗੈਸ ਦੀ ਵਰਤੋਂ ਕੀਤੀ । ਫ਼ੌਜੀ ਬੋਲੀ ਵਿਚ ਇਸ ਢੰਗ ਨੂੰ "ਸਮੁੰਦਰ ਸੁਕਾਕੇ ਮੱਛੀਆਂ ਫੜਨਾ" ਕਿਹਾ ਜਾਂਦਾ ਹੈ । ਸਾਲ 1991 ਵਿਚ ਅਮਰੀਕਾ ਅਤੇ ਇਰਾਕ ਵਿਚਕਾਰ ਹੋਈ ਜੰਗ ਦੌਰਾਨ ਤੇਲ ਦੇ ਖੂਹਾਂ ਨੂੰ ਅੱਗ ਲੱਗਣ ਕਾਰਨ ਇਰਾਕ ਅਤੇ ਕੁਵੈਤ



ਵਿਚ ਹੋਏ ਵਾਤਾਵਰਣ ਦੇ ਨੁਕਸਾਨ ਦੀ ਯਾਦ ਤਾਂ ਸਭ ਨੂੰ ਚੇਤੇ ਹੀ ਹੈ ।

ਧਰਤੀ ਦੇ ਵਸੀਲਿਆਂ ਦੀ ਖਪਤ ਜਿਸ ਤਰ੍ਹਾਂ ਜੰਗੀ ਸਾਜ਼ੋ-ਸਮਾਨ ਕਰਦਾ ਹੈ, ਉਹ ਦੇਖਕੇ ਹੈਰਾਨੀ ਹੁੰਦੀ ਹੈ । ਇੱਕ ਐਫ-15 ਜੈਟ ਇਕ ਮਿਨਟ ਵਿਚ 908 ਲੀਟਰ ਤੇਲ ਖਪਤ ਕਰਦਾ ਹੈ । ਬੀ- 52 ਬੰਬਾਰ ਜਹਾਜ਼ ਇਕ ਘੰਟੇ ਵਿਚ 13671 ਲੀਟਰ ਤੇਲ ਫੂਕਦਾ ਹੈ । ਇਕ ਫੌਜੀ ਟੈਂਕਾਂ ਦੀ ਡਿਵੀਜਨ (349 ਟੈਂਕ) ਇਕ ਦਿਨ ਵਿਚ 22,71,000 ਲਿਟਰ ਤੇਲ ਪੀ ਜਾਂਦੀ ਹੈ । ਸੰਨ 1990 ਤੱਕ ਮਿਲਦੇ ਅੰਕੜਿਆਂ ਅਨੁਸਾਰ ਜੰਗੀ ਸਾਜ਼ੋ ਸਮਾਨ ਨੂੰ ਬਣਾਉਣ ਵਾਲੇ ਪਹਿਲੇ ਪੰਜ ਮੁਲਕਾਂ ਵਿਚੋਂ ਚਾਰ ਮੁਲਕ ਉੱਤਰ ਦੇ ਮੁਲਕ ਸਨ : ਸੰਯੁਕਤ ਰਾਜ ਅਮਰੀਕਾ, ਸਾਬਕਾ ਸੋਵੀਅਤ ਯੂਨੀਅਨ, ਬ੍ਰਿਟੇਨ ਅਤੇ ਫਰਾਂਸ । ਦੂਜੀ ਸੰਸਾਰ ਜੰਗ ਤੋਂ ਬਾਅਦ ਸੰਯੁਕਤ ਰਾਜ ਅਮਰੀਕਾ ਅਤੇ ਸਾਬਕਾ ਸੋਵੀਅਤ ਯੂਨੀਅਨ ਨੇ ਤਾਂ ਆਪਣੀ ਆਰਥਿਕਤਾ ਮੁੱਖ ਤੌਰ ਤੇ ਫੌਜੀ ਸਾਜ਼ੋ ਸਮਾਨ ਬਣਾਉਣ ਦੁਆਲੇ ਹੀ ਢਾਲ ਲਈ ਸੀ । ਸੰਨ 1990 ਵਿਚ ਸੰਸਾਰ ਪੱਧਰ ਤੇ 210 ਕਰੋੜ ਡਾਲਰ ਦਾ ਹਥਿਆਰਾਂ ਦਾ ਵਿਉਪਾਰ ਹੋਇਆ ਹੈ ਜਿਸ ਵਿਚੋਂ ਠੰਡੀ ਹਿੱਸਾ ਉਪਰਲੇ ਦੇਸ਼ਾਂ ਵੱਲੋਂ ਵੇਚਿਆ ਗਿਆ।ਸੀ । ਅੱਜ ਵੱਡੀ ਜੰਗ ਮੁਕਣ ਤੋਂ ਬਾਅਦ ਵੀ ਸੰਯੁਕਤ ਰਾਜ ਅਮਰੀਕਾ, ਬ੍ਰਿਟੇਨ ਅਤੇ ਫਰਾਂਸ ਵਰਗੇ ਦੇਸ਼ ਹਥਿਆਰਾਂ ਦੇ ਵੱਡੇ ਵੱਡੇ ਮੇਲੇ ਲਾਕੇ ਆਪਣੇ ਹਥਿਆਰ ਵੇਚਣ ਦਾ ਧੰਦਾ ਚਾਲੂ ਰੱਖ ਰਹੇ ਹਨ । ਉਹਨਾਂ ਵੱਲੋਂ ਤਿਆਰ ਕੀਤੇ ਅਤੇ ਵੇਚੇ ਜਾਂਦੇ ਹਥਿਆਰ ਸੰਸਾਰ ਦੇ ਵਸੀਲਿਆਂ ਨੂੰ ਫੂਕਣ ਅਤੇ ਪੌਣਪਾਣੀ ਨੂੰ ਗੰਧਲਾ ਕਰਨ ਵਿਚ ਵੱਡਾ ਹਿੱਸਾ ਪਾ ਰਹੇ ਹਨ ।

ਹੁਣ ਤੱਕ ਦੇ ਵਿਚਾਰੇ ਗਏ ਤੱਥਾਂ ਦੇ ਅਧਾਰ ਤੇ ਇਹ ਹੀ ਕਿਹਾ ਜਾ ਸਕਦਾ ਹੈ ਕਿ ਸੰਸਾਰ ਦੇ ਪੌਣਪਾਣੀ ਦੇ ਗੰਧਲੇਪਣ ਲਈ ਸੰਸਾਰ ਦੀ ਅਬਾਦੀ ਪਮੁੱਖ ਕਾਰਨ ਨਹੀਂ । ਅਬਾਦੀ ਨੂੰ ਸੰਸਾਰ ਦੇ ਪੌਣਪਾਣੀ ਦੇ ਗੰਧਲੇਪਨ ਦਾ ਪ੍ਰਮੁੱਖ ਕਾਰਣ ਦੱਸਣ ਵਾਲਿਆਂ ਦਾ ਮਕਸਦ ਪੌਣਪਾਣੀ ਦੇ ਗੰਧਲੇਪਨ ਦੇ ਦੂਜੇ ਕਾਰਨਾਂ ਦੁਆਲੇ ਧੂੰਏ ਦੀ ਦੀਵਾਰ ਖੜੀ ਕਰਨਾ ਹੈ ਅਤੇ ਉੱਤਰ ਦੇ ਅਮੀਰ ਦੇਸ਼ਾਂ ਨੂੰ ਉਹਨਾਂ ਦੇ ਦੋਸ਼ ਤੋਂ ਸੁਰਖਰੂ ਕਰਨਾ ਹੈ । ●

---

**ਹੋ ਗਈ ਵਿਗਿਆਨ ਦੀ ਸੂਹੀ ਸਵੇਰ**
**ਧਰਮ ਦੀ ਧੁੰਦ ਸ਼ਾਮ ਤੋਂ ਅੱਗੇ ਤੁਰੇ ।**

ਮਿੰਨੀ ਕਹਾਣੀ :

## ਪਾਗਲ ਕੌਣ

ਇਕ ਵਾਰ ਮੈਨੂੰ ਇਲਾਕੇ ਵਿੱਚ ਚਰਚਿਤ ਬਾਬੇ ਦੇ ਡੇਰੇ ਜਾਣ ਦਾ ਸਮਾਂ ਮਿਲਿਆ । ਡੇਰੇ ਵਿਚ ਬਹੁਤ ਇਕੱਠ ਸੀ । ਇਕ ਪਾਸੇ ਲੋਕਾਂ ਦਾ ਖਾਸ ਝੁੰਡ ਜਿਹਾ ਵੇਖਕੇ ਮੈਂ ਵੀ ਉਥੇ ਚਲਾ ਗਿਆ । ਉਥੇ ਲੋਕਾਂ ਵਿਚ ਘਿਰਿਆ ਇੱਕ ਨੌਜਵਾਨ ਬੈਠਾ ਸੀ ਜੋ ਆਪ-ਮੁਹਾਰੇ ਹੀ ਕਦੇ-ਕਦੇ ਹੱਸਦਾ, ਕਦੇ ਕੁੱਝ ਬੋਲਦਾ ਤੇ ਫਿਰ ਚੁੱਪ ਕਰ ਜਾਂਦਾ ਸੀ । ਮੇਰੇ ਪੁੱਛਣ ਤੇ ਉਨ੍ਹਾਂ ਨੇ ਮੈਨੂੰ ਦੱਸਿਆ ਕਿ 'ਕਸਰ' ਕਾਰਣ ਪਾਗਲ ਹੋ ਗਿਆ ਹੈ ਇਸਨੂੰ ਬਾਬਾ ਜੀ ਕੋਲ ਦਿਖਾਉਣ ਲਿਆਏ ਹਾਂ ਜੇ ਇਨ੍ਹਾਂ ਦੀ ਹੀ ਕ੍ਰਿਪਾ ਹੋ ਜਾਵੇ । ਕੁੱਝ ਸਮੇਂ ਬਾਅਦ ਬਾਬਾ ਜੀ ਆ ਗਏ ਤੇ ਲੋਕ ਉਨ੍ਹਾਂ ਦੇ ਦੁਆਲੇ ਇਕੱਠੇ ਹੋ ਗਏ । ਬਾਬਾ ਜੀ ਕਾਫੀ ਸਮਾਂ ਚੁੱਪ ਰਹੇ ਫਿਰ ਆਪ-ਮੁਹਾਰੇ ਹੀ ਕੁੱਝ ਬੋਲੇ ਫਿਰ ਹੱਸੇ ਤੇ ਚੁੱਪ ਕਰ ਗਏ । ਲੋਕ ਉਤਸੁਕਤਾ ਨਾਲ ਬਾਬੇ ਜੀ ਦੇ ਮੁੱਖ ਵਾਕ ਸੁਣਨ ਲਈ ਕਾਹਲੇ ਸਨ । ਮੈਨੂੰ ਬਾਬਾ ਜੀ ਤੇ ਉਸ ਨੌਜਵਾਨ ਦੀਆਂ ਹਰਕਤਾਂ ਵਿਚ ਕੋਈ ਫਰਕ ਨਜ਼ਰ ਨਹੀਂ ਆਇਆ । ਪਰ ਲੋਕ ਮੁੰਡੇ ਨੂੰ ਪਾਗਲ ਤੇ ਬਾਬਾ ਜੀ ਨੂੰ ਸਿਆਣਾ ਕਹਿ ਰਹੇ ਸਨ । ਮੈਂ ਦੁਬਿਧਾ ਵਿਚ ਫਸ ਗਿਆ ਕਿ ਦੋਵਾਂ ਵਿਚੋਂ ਪਾਗਲ ਕੌਣ ਹੈ ?

—ਡਾ. ਮੀਤ ਲੁਠੇੜੀ

---

## ਭਾਰਤੀ ਰਾਕਟ ਅਤੇ ਪੂਜਾ

ਬੰਗਾਲ ਦੀ ਖਾੜੀ 'ਚ ਭਾਰਤੀ ਰਾਕਟ ਡਿੱਗਣ ਉਪਰੰਤ ਭਾਰਤੀ ਸਾਇੰਸਦਾਨਾਂ ਨੇ ਸੋਚਣਾ ਸ਼ੁਰੂ ਕਰ ਦਿੱਤਾ ਹੈ ਕਿ ਕੀ ਖਲਾਅ ਖੋਜ ਜਥੇਬੰਦੀ ਨੇ ਸਮੁੰਦਰ ਦੇ ਦੇਵਤੇ ਨੂੰ ਨਰਾਜ਼ ਤੇ ਨਹੀਂ ਕਰ ਲਿਆ ! ਬਿਜ਼ਨੈਸ ਸਟੈਂਡਰਡ ਨਾਂ ਦੇ ਪਰਚੇ ਅਨੁਸਾਰ ਉਨ੍ਹਾਂ ਰਾਕਟ ਛੱਡਣ ਵਾਲੀ ਥਾਂ, ਸਰੀਹਾਰੀਕੋਟਾ ਵਿਖੇ ਸਮੁੰਦਰੀ ਦੇਵਤੇ ਨੂੰ ਖੁਸ਼ ਕਰਨ ਲਈ ਪਾਠ ਪੂਜਾ ਦੀ ਵਿਉਂਤ ਬਣਾਈ ਹੈ । ਜਿਸ ਗੱਲ ਬਾਰੇ ਹਾਲੇ ਨਹੀਂ ਪਤਾ, ਉਹ ਹੈ ?

ਕੀ ਪ੍ਰਧਾਨ ਮੰਤਰੀ ਨੂੰ ਇਸ ਪੂਜਾ 'ਚ ਹਿੱਸਾ ਲੈਣ ਲਈ ਬੁਲਾਇਆ ਜਾਵੇਗਾ ? ਕੀ ਇਸ ਪੂਜਾ ਨਾਲ ਅਸਮਾਨ ਦੇ ਦੇਵਤਿਆਂ ਨੂੰ ਵੀ ਰਿਝਾਇਆ ਜਾਵੇਗਾ ਜਿਨ੍ਹਾਂ ਰਾਕਟਾਂ ਨੂੰ ਧਰਤ ਵੱਲ ਪਿਛਾਂਹ ਸੁੱਟ ਦਿੱਤਾ । ਕੀ ਪ੍ਰੈਸ ਨੂੰ ਵੀ ਇਸ ਦੇ ਦਰਸ਼ਨ ਕਰਵਾਏ ਜਾਣਗੇ । [ਦੀ ਟ੍ਰਿਬਿਊਨ 9-93]

ਕਸ ਰਿਪੋਰਟ :

# ਕੁੜੀ ਕਿ ਛੂਈ ਮੂਈ

—ਗੁਰਚਰਨ ਖੇਮੋਆਣਾ--

ਤਸੀਂ ਲਾਜਵੰਤੀ ਦੇ ਪੌਦੇ ਬਾਰੇ ਸੁਣਿਆ/ਦੇਖਿਆ ਹੋਵੇਗਾ, ਜਿਸਦੇ ਪੱਤੇ ਏਨੇ ਸੰਵੇਦਨਸ਼ੀਲ ਹੁੰਦੇ ਹਨ ਕਿ ਉਨ੍ਹਾਂ ਨੂੰ ਜਰਾ ਜਿੰਨਾਂ ਛੂਹਣ ਤੇ ਹੀ ਉਹ ਸੁੰਗੜਨੇ ਸ਼ੁਰੂ ਹੋ ਜਾਂਦੇ ਹਨ। ਮੈਂ ਇਕੱ ਕੁੜੀ ਨਾਲ ਤੁਹਾਡੀ ਜਾਣ ਪਛਾਣ ਕਰਵਾਉਣੀ ਚਾਹੁੰਦਾ ਹਾਂ, ਜਿਸਦਾ ਸਿਰ ਪਲੋਸਣ ਤੇ ਜਾਂ ਵਾਲਾਂ ਨੂੰ ਸਿਰਫ ਛੂਹਣ ਨਾਲ ਹੀ ਕੁੜੀ ਲਾਜਵੰਤੀ ਦੇ ਪੌਦੇ ਵਾਂਗ ਇਕੱਠੀ ਹੋਕੇ ਬੇਹੋਸ਼ ਹੋ ਜਾਂਦੀ ਸੀ ਤੇ ਕਈ ਵਾਰ ਇਹ ਬੇਹੋਸ਼ੀ 5-6 ਘੰਟੇ ਰਹਿੰਦੀ ਸੀ। ਬੜੀ ਮੁਸ਼ਕਲ ਵਿਚ ਸਨ ਉਸਦੇ ਮਾਂ ਪਿਉ ਰਿਸ਼ਤੇਦਾਰ ਸਹੇਲੀਆਂ ਤੇ ਅਧਿਆਪਕ ਆਦਿ। ਕੁੜੀ ਨੇ ਸਿਰ ਨਹਾਉਣਾ ਹੋਵੇ ਤਾਂ ਉਸਦੀ ਮਾਂ ਸਮੇਤ ਕੋਈ ਵੀ ਉਸਦੇ ਸਿਰ ਨੂੰ ਹੱਥ ਨਹੀਂ ਸੀ ਲਾ ਸਕਦਾ। ਬਿੰਦੂ ਨਾਂ ਦੀ ਇਹ ਕੁੜੀ ਜੋ 14ਵੇਂ ਸਾਲ ਵਿੱਚ ਪੈਰ ਰੱਖ ਰਹੀ ਸੀ ਤੇ ਡੱਬਵਾਲੀ ਵਿਖੇ ਦਸਵੀਂ'ਚ ਪੜ੍ਹਦੀ ਹੈ, ਨਵੰਬਰ 1992 ਤੋਂ ਹੀ ਇਸ ਤਰਾਂ ਦੀ ਪ੍ਰੇਸ਼ਾਨੀ ਵਿਚ ਸੀ।

ਕੁੜੀ ਦਾ ਪਿਉ 3 ਅਕਤੂਬਰ 1993 ਨੂੰ ਬਠਿੰਡੇ ਵਿਖੇ ਸਥਿਤ ਮਨੋਰੋਗ ਇਲਾਜ ਕੇਂਦਰ ਮਹਿਣਾ ਚੌਂਕ ਵਿਖੇ ਸਵੇਰੇ ਸਵੇਰੇ ਆਇਆ ਤੇ ਰਾਮਧਨ ਨੂੰ ਆਪਣੀ ਬੱਚੀ ਦੀ ਕਹਾਣੀ ਸੁਣਾਉਣ ਲੱਗਿਆ। ਰਾਮਧਨ ਨੇ ਉਸਨੂੰ ਕੁੜੀ ਨੂੰ ਮਨੋਰੋਗ ਕੇਂਦਰ ਵਿਖੇ ਲਿਆਉਣ ਲਈ ਕਿਹਾ, ਕਿਉਂਕਿ ਕੁੜੀ ਬਠਿੰਡੇ ਵਿਖੇ ਹੀ ਆਈ ਹੋਈ ਸੀ। ਕੁੜੀ ਦੇ ਮਾਂ ਪਿਉ ਤੇ ਬਠਿੰਡੇ ਵਿਖੇ ਉਸਦਾ ਇਕ ਰਿਸ਼ਤੇਦਾਰ ਉਸਨੂੰ ਲੈਕੇ ਸਾਡੇ ਕੋਲ ਆਏ। ਕੁੜੀ ਦੇ ਪਿਤਾ ਜੀ ਟੈਲੀਫੋਨ ਮਹਿਕਮੇ ਵਿਚ ਨੌਕਰੀ ਕਰਦੇ ਸਨ ਤੇ ਮਾਂ ਇਕ ਅਧਿਆਪਕਾ ਹੈ।

ਕੁੜੀ ਦੇ ਮਾਂ ਪਿਉ ਨਾਲ ਗੱਲਬਾਤ ਕੀਤੀ ਗਈ। ਉਨ੍ਹਾ ਨੇ ਦੱਸਿਆ ਕਿ ਅਕਤੂਬਰ 1992 ਤੱਕ ਕੁੜੀ ਬਿੱਲਕੁੱਲ ਠੀਕ ਠਾਕ ਸੀ ਪਰ ਨਵੰਬਰ ਵਿਚ ਅਚਾਨਕ ਹੀ ਕੁੜੀ ਦੇ ਸਿਰ ਨੂੰ ਹੱਥ ਲਾਉਣ ਤੇ ਉਸਨੂੰ ਬੇਹੋਸ਼ੀ ਦੇ ਦੌਰੇ ਪੈਣ ਲੱਗੇ। ਪੜ੍ਹਾਈ ਵਿਚ ਕੁੜੀ ਦਾ ਦਰਜਾ ਠੀਕ ਠੀਕ ਹੀ ਸੀ। ਘਰ ਵਿਚ ਵੀ ਸੀ. ਆਰ. ਟੈਲੀਵੀਜਨ ਸਭ ਤਰਾਂ ਦੀਆਂ ਸਹੂਲਤਾਂ ਮੌਜੂਦ ਸਨ। ਸੰਗੀਤ ਵੱਲ ਰੁਚੀ ਹੋਣ ਕਰਕੇ ਹੁਣ ਮਾਂ ਪਿਉ ਕੁੜੀ ਨੂੰ ਘਰ ਵਿਚ ਸਟੀਰੀਉ ਲਿਆ ਕੇ ਦੇਣ ਬਾਰੇ ਸੋਚ ਰਹੇ ਸਨ।

### ਡਾਕਟਰਾਂ/ਸਾਧਾਂ ਚੇਲਿਆਂ ਦੁਆਰਾ ਇਲਾਜ

ਆਪਣੀ ਲੜਕੀ ਦੇ ਇਲਾਜ ਲਈ ਬਿੰਦੂ ਦੇ ਮਾਂ ਪਿਉ ਸਾਧਾਂ ਚੇਲਿਆਂ ਕੋਲ ਵੀ ਹਜਾਰਾਂ ਰੁਪਏ ਖਰਚ ਕਰਕੇ ਟੱਕਰਾਂ ਮਾਰਦੇ ਰਹੇ। ਪਾਕਿਸਤਾਨ ਦੇ ਬਾਰਡਰ ਨਾਲ ਲੱਗਦੇ ਰਾਜਸਥਾਨ ਦੇ ਪਿੰਡ ਰਾਵਲੇ ਦੇ ਇਕ "ਸਿਆਣੇ" ਕੋਲੋਂ ਤਵੀਤ ਵੀ ਕਰਵਾ ਕੇ ਕੁੜੀ ਦੇ ਗਲ ਵਿਚ ਪਾਇਆ ਪਰ ਇਸ ਨਾਲ ਵੀ ਕੁੜੀ ਦੇ ਸਿਰ ਨੂੰ ਹੱਥ ਲੱਗਣ ਨਾਲ ਪੈਣ ਵਾਲੇ ਬੇਹੋਸ਼ੀ ਦੇ ਦੌਰੇ ਬੰਦ ਨਾ ਹੋਏ। ਸਰਸੇ ਦੇ ਮਾਨਸਿਕ ਰੋਗਾਂ ਦੇ ਡਾਕਟਰ ਗੁਲੇਰੀਆਂ ਤੋਂ ਵੀ ਇੱਕ ਹਫਤੇ ਦੀ ਦਵਾਈ ਲਈ ਪਰ ਕੋਈ ਆਰਾਮ ਨਹੀਂ ਆਇਆ।

### ਕੁੜੀ ਦੀ ਜੁਬਾਨੀ

ਮੈਂ ਤੇ ਸ੍ਰੀ ਰਾਜਕੁਮਾਰ ਨੇ ਕੁੜੀ ਨੂੰ ਬਿਠਾਕੇ ਪੁੱਛਗਿਛ ਸ਼ੁਰੂ ਕੀਤੀ। ਉਸਨੇ ਦੱਸਿਆ ਕਿ ਨਵੰਬਰ 1992 ਵਿਚ ਜਦੋਂ ਉਹ ਨੌਂਵੀਂ'ਚ ਪੜ੍ਹਦੀ ਸੀ ਤਾਂ ਉਸਨੂੰ ਟਿਊਸ਼ਨ ਪੜਨ ਲਾ ਦਿੱਤਾ ਗਿਆ। ਉਸਦੀਆਂ ਕਈ ਹੋਰ ਸਹੇਲੀਆਂ ਵੀ ਟਿਊਸ਼ਨ ਪੜ੍ਹਦੀਆਂ ਸਨ। ਸਕੂਲ ਦੀ ਪੜ੍ਹਾਈ/ਹੋਮ ਵਰਕ ਤੋਂ ਇਲਾਵਾ ਟਿਊਸ਼ਨ ਦੇ ਕੰਮ ਨੇ ਉਸਤੇ ਪਹਿਲਾਂ ਹੀ ਜਿਆਦਾ ਬੋਝ ਨੂੰ ਹੋਰ ਵਧਾ ਦਿੱਤਾ। ਇੱਕ ਦਿਨ ਉਹ ਟਿਊਸ਼ਨ ਤੇ ਨਾ ਗਈ ਤੇ ਆਪਣੇ ਗੁਆਂਢ ਵਿਚ ਹੀ ਆਪਣੀ ਆਂਟੀ ਦੇ ਘਰ ਉਨਾਂ ਸਮਾਂ ਲੰਘਾਂ ਕੇ ਘਰ ਪਰਤ ਆਈ। ਸ਼ਿਕਾਇਤ ਦੇ ਰੂਪ ਵਿਚ ਇਹ ਗੱਲ ਮਾਂ ਪਿਉ ਕੋਲ ਪਹੁੰਚ ਗਈ। ਇਸਤੇ ਉਸਦੇ ਪਿਤਾ ਨੇ ਗੁੱਸੇ ਵਿਚ ਆਕੇ ਉਸਦੇ ਥਪੱੜ ਕੱਢ ਮਾਰਿਆ। ਉਸ ਦਿਨ ਤੋਂ ਬਾਅਦ ਜਦੋਂ ਵੀ ਕੋਈ ਕੁੜੀ ਦੇ ਸਿਰ ਤੇ ਹੱਥ ਰੱਖਣ ਦੀ ਕੋਸ਼ਿਸ਼ ਕਰਦਾ ਉਹ ਬੇਹੋਸ਼ ਹੋ ਜਾਂਦੀ।

### ਕਾਰਨ

ਅਜੋਕੇ ਸਮੇਂ ਦੀ ਪੜ੍ਹਾਈ ਸਿਰਫ ਬਸਤਿਆਂ ਦਾ ਬੋਝ ਬਣ ਕੇ ਰਹਿ ਗਈ ਹੈ। ਸਰਕਾਰ ਵੱਲੋਂ ਇਸ ਨੂੰ ਕਿੱਤਾ ਮੁੱਖੀ ਬਨਾਉਣ ਲਈ ਵੀ ਕੋਈ ਸਾਰਥਿਕ ਯਤਨ ਨਹੀਂ ਕੀਤੇ ਜਾਂਦੇ। ਅਨਚਾਹਿਆ ਸਿਲੇਬਸ, ਗੈਰਵਿਗਿਆਨਕ ਮੈਟਰ ਤੇ ਧਾਰਮਿਕ ਸਿੱਖਿਆ ਦੇ ਨਾਂ ਹੇਠ ਇਸ ਨੂੰ ਜਿੱਥੇ ਅਕਾਊ ਤੇ ਬੇਸੁਆਦਾ ਕੀਤਾ ਜਾ ਰਿਹਾ ਹੈ ਉਥੇ ਕਿਤਾਬਾਂ ਦੇ ਭਾਰ ਨੂੰ ਘਟਾਉਣ ਲਈ ਕੋਈ ਵੀ ਯਤਨ ਨਹੀਂ ਕੀਤਾ ਜਾ ਰਿਹਾ। ਬੇਸ਼ਕ ਬਿੰਦੂ ਨੇ 9 ਜਮਾਤਾਂ 13 ਸਾਲ ਦੀ ਉਮਰ ਵਿਚ ਹੀ ਪਾਸ ਕਰ ਲਈਆਂ ਸਨ ਪਰ ਉਹ ਪੜ੍ਹਾਈ ਵਿਚ ਐਨੀ ਹੁਸ਼ਿਆਰ ਨਹੀਂ ਸੀ ਜਿਸ ਕਰਕੇ ਉਸਨੂੰ ਘਰ ਲਈ ਦੱਸਿਆ ਕੰਮ ਕਰਨ ਵਿਚ ਬਹੁਤ ਮੁਸ਼ਕਲ ਆਉਂਦੀ ਸੀ ਤੇ ਉਤੋਂ ਜਿਆਦਤੀ ਇਹ ਕਿ ਉਸਨੂੰ ਟਿਊਸ਼ਨ ਤੇ ਲਾ ਦਿੱਤਾ ਗਿਆ। ਪੜ੍ਹਾਈ ਵਿਚ ਉਹ ਠੀਕ ਠੀਕ ਚੱਲ ਹੀ ਰਹੀ ਸੀ ਪਰ ਉਸਤੋਂ ਧੱਕੇ ਨਾਲ ਜਿਆਦਾ ਉਮੀਦ ਕੀਤੀ ਜਾਣ ਲੱਗੀ ਤੇ ਉਸਦਾ ਟਿਊਸ਼ਨ ਪ੍ਰਤੀ ਨਾ ਪੱਖੀ ਵਤੀਰਾ) ਹੋ ਗਿਆ। ਜਦੋਂ ਉਸਦੇ ਪਿਤਾ ਨੇ ਉਸਦੇ ਥੱਪੜ ਮਾਰਿਆ ਤਾਂ ਉਸਨੇ ਚੁੱਪਚਾਪ ਜਰ ਲਿਆ ਪਰ ਆਪਣੇ ਅਰਧਚੇਤਨ ਮਨ ਵਿਚ ਉਸਨੇ ਇਸ ਗੱਲ ਨੂੰ ਬਹਾ ਲਿਆ। ਨਾ ਤਾਂ ਉਹ ਆਪਣੇ ਪਿਤਾ ਅੱਗੇ ਕੁਝ ਬੋਲ ਸਕਦੀ ਸੀ ਤੇ ਨਾ ਹੀ ਉਹ ਟਿਊਸ਼ਨ ਤੇ ਗੈਰਹਾਜ਼ਰ ਹੋਣ ਦੇ ਕਾਰਣ ਨੂੰ ਬਿਆਨ ਕਰ ਸਕਦੀ ਸੀ ਜਿਸ ਤਰਾਂ ਉਸਨੇ ਸਾਡੇ ਕੋਲ ਇਹ ਸਾਰਾ ਕੁਝ ਦੱਸਿਆ, ਜੇਕਰ ਉਹ ਆਪਣੇ ਮਾਤਾ ਪਿਤਾ ਨੂੰ ਦੱਸ ਵੀ ਦਿੰਦੀ ਤਾਂ ਵੀ ਉਸਦੀ ਗੱਲ ਨੂੰ ਨਾ ਪੜਨ ਦਾ ਬਹਾਨਾ ਸਮਝ ਲਿਆ ਜਾਣਾ ਸੀ।

ਬੱਚੇ ਮਾਪਿਆਂ ਤੋਂ ਬਹੁਤ ਕੁਝ ਸਿਖਦੇ ਹਨ ਤੇ ਉਨ੍ਹਾਂ ਦੀ ਨਕਲ ਵੀ ਕਰਦੇ ਹਨ। ਇਹ ਸਮੱਸਿਆ ਇਸ ਘਰ ਵਿਚ ਸੀ। ਕੁੜੀ ਫਿਲਮਾਂ ਆਦਿ ਤੋਂ ਪ੍ਰਭਾਵਤ ਹੋਕੇ ਪੁਲਿਸ ਇਨਸਪੈਕਟਰ ਬਣਨਾ ਚਾਹੁੰਦੀ ਸੀ ਪਰ ਇਸਦੀ ਪ੍ਰਾਪਤੀ ਲਈ ਉਸਨੇ ਕੋਈ ਸਾਰਥਿਕ ਯਤਨ ਅਜੇ ਨਹੀਂ ਕੀਤੇ ਸਨ।

**ਇਲਾਜ :** ਸਾਨੂੰ ਇਹ ਪੱਕਾ ਯਕੀਨ ਹੋ ਗਿਆ ਸੀ ਕਿ ਇਹ ਕੁੜੀ ਜਾਣ ਬੁੱਝ ਕੇ ਅਜਿਹਾ ਨਹੀਂ ਕਰਦੀ, ਸਗੋਂ ਇਹ ਸਾਰਾ ਕੁਛ ਅਰਧਚੇਤਨ ਮਨ ਵਿਚ ਬੈਠੇ ਡਰ ਕਾਰਨ ਅਜਿਹਾ ਆਪਣੇ ਆਪ ਹੀ ਹੋ ਜਾਂਦਾ ਸੀ ਜਦੋਂ ਵੀ ਉਸਦੇ ਸਿਰ ਨੂੰ ਹੱਥ ਲਾਇਆ ਜਾਂਦਾ ਸੀ। ਕੁੜੀ ਨੂੰ ਸੰਮੋਹਕ ਨੀਂਦ ਵਿਚ ਲਿਆ ਕੇ ਉਸਦੇ ਅਰਧਚੇਤਨ ਮਨ ਨੂੰ ਸੰਬੋਧਤ ਹੋਇਆ ਗਿਆ। ਰਾਜਕੁਮਾਰ ਦੀ ਸਲਾਹ ਤੇ ਕੁੜੀ ਦੀ ਉਮਰ ਨੂੰ 11 ਮਹੀਨੇ ਘਟਾਇਆ ਗਿਆ। (ਹਿਪਨੋਟਿਜ਼ਮ ਦੇ ਵਿਗਿਆਨ ਵਿਚ ਉਮਰ ਘਟਾਉਣ ਦੀ ਇਸ ਤਰਕੀਬ ਨੂੰRegression ਕਹਿੰਦੇ ਹਨ) ਉਸ ਨੂੰ ਕਿਹਾ ਗਿਆ ਕਿ ਉਸਦੀ ਉਮਰ ਹੁਣ 11 ਮਹੀਨੇ ਘੱਟ ਗਈ ਹੈ ਤੇ ਹੁਣ ਉਹ ਨੌਂਵੀਂ ਜਮਾਤ ਦੀ ਵਿਦਿਆਰਥਣ ਹੈ। ਇਸੇ ਨੀਂਦ'ਚ ਪੁੱਛਣ ਤੇ ਉਸਨੇ ਨੌਂਵੀਂ ਜਮਾਤ ਦੇ ਸਕੂਲ ਦੇ ਆਪਣੇ ਪੀਰੀਅਡ ਦੱਸੇ ਤੇ ਵਿਸ਼ੇਸ਼ ਵਿਸ਼ਿਆਂ ਨੂੰ ਪੜਾਉਣ ਵਾਲੇ ਅਧਿਆਪਕਾਂ ਦੇ ਨਾਂ ਵੀ। ਉਸਨੂੰ ਉਹ ਘਟਨਾ ਚੇਤੇ ਕਰਾਈ ਗਈ ਕਿ ਉਹ ਅੱਜ ਟਿਊਸ਼ਨ ਤੇ ਨਹੀਂ ਗਈ ਤੇ ਆਪਣੀ ਆਂਟੀ ਦੇ ਘਰ ਬੈਠੀ ਹੈ। ਉਸਦੇ ਪਿਤਾ ਵੱਲੋਂ ਉਸਨੂੰ ਥੱਪੜ ਮਾਰਨ ਦੀ ਘਟਨਾ ਦਾ ਵੀ ਉਸੇ ਤਰਾਂ ਸੁਪਨ ਦ੍ਰਿਸ਼ ਵਿਖਾਇਆ ਗਿਆ ਕਿ ਅੱਜ ਤੋਂ ਬਾਅਦ ਇਹ ਘਟਨਾ ਉਸਨੂੰ ਬਿਲਕੁੱਲ ਭੁੱਲ ਜਾਵੇਗੀ ਤੇ ਅੱਜ ਤੋਂ ਬਾਅਦ ਕੋਈ ਮਰਜੀ ਉਸਦੇ ਸਿਰ ਨੂੰ ਹੱਥ ਲਾਵੇ ਉਸਨੂੰ ਕੁਝ ਨਹੀਂ ਹੋਵੇਗਾ। ਇਸੇ ਹਾਲਤ'ਚ ਉਸਦੇ ਸਿਰ ਨੂੰ ਹੱਥ ਲਾ ਕੇ ਟੈਸਟ ਵੀ ਕੀਤਾ ਗਿਆ। ਕੁੜੀ ਨੂੰ ਫਿਰ ਸੁਝਾਅ ਦਿੱਤਾ ਗਿਆ ਕਿ ਉਸਦੀ ਉਮਰ 11 ਮਹੀਨੇ ਵਧ ਗਈ ਹੈ ਤੇ ਹੁਣ ਉਹ ਦਸਵੀਂ'ਚ ਪੜਦੀ ਹੈ। ਇਸਤੋਂ ਬਾਅਦ ਉਸਨੂੰ ਚੇਤਨ ਅਵਸਥਾ ਵਿਚ ਲਿਆਂਦਾ ਗਿਆ। ਉਸਦੇ ਸਿਰ ਨੂੰ ਹੱਥ ਲਾਕੇ ਵੇਖਿਆ। ਕੁਝ ਵੀ ਨਹੀਂ ਵਾਪਰਿਆ। ਉਸਦੇ ਮਾਂ ਪਿਉ ਤੇ ਰਿਸ਼ਤੇਦਾਰਾਂ ਨੂੰ ਬੁਲਾਇਆ ਗਿਆ। ਉਨ੍ਹਾਂ ਨੇ ਵਾਰੀ ਵਾਰੀ ਸਿਰ ਤੇ ਹੱਥ ਫੇਰਿਆ ਤੇ ਪਿਉ ਨੇ ਡਰਦੇ ਡਰਦੇ ਨੇ ਅਖੀਰ ਵਿਚ ਸਿਰ ਤੇ ਹੱਥ ਰੱਖਿਆ ਜਿਵੇਂ ਕੋਈ ਪਟਾਕੇ ਨੂੰ ਅੱਗ ਲਾਉਣ ਸਮੇਂ ਡਰਦਾ ਹੈ।

ਬੇਸ਼ਕ ਹਿਪਨੋਟਿਜ਼ਮ ਦੇ ਖੇਤਰ ਦੇ ਬਹੁਤ ਸਾਰੇ ਤਜਰਬੇ ਅਸੀਂ ਕੀਤੇ ਹਨ ਪਰ ਇਸ ਕੇਸ ਵਿਚ ਆਪਣੀ ਕਿਸਮ ਦੇ ਇਸ ਨਵੇਂ ਤਜਰਬੇ ਨੇ ਤੇ ਕੇਸ ਦੀ ਸਫਲਤਾ ਨੇ ਸਾਨੂੰ ਅਥਾਹ ਖੁਸ਼ੀ ਪ੍ਰਦਾਨ ਕੀਤੀ।

---

# ਸਰਗਰਮੀਆਂ

## ਇਕਾਈ ਬਰਗਾੜੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਬਰਗਾੜੀ ਇਕਾਈ ਵੱਲੋਂ ਪਿੰਡ ਰਾਮੇਆਣਾ ਵਿਚ ਕ੍ਰਿਸ਼ਨ ਬਰਗਾੜੀ ਦੀ ਅਗਵਾਈ ਵਿਚ ਮੈਜਿਕ ਸ਼ੋਅ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲ ਆਗੂ ਨੇ ਦਿਲਚਸਪ ਜਾਦੂ ਟ੍ਰਿਕ ਪੇਸ਼ ਕਰਦੇ ਹੋਏ ਵਾਰ ਵਾਰ ਸਪੱਸ਼ਟ ਕੀਤਾ ਕਿ ਜਾਦੂ ਮਹਿਜ਼ ਇਕ ਕਲਾ ਹੈ। ਇਸ ਮੌਕੇ ਤੇ ਸੁਸਾਇਟੀ ਵੱਲੋਂ ਮਾਨਸਿਕ ਰੋਗੀਆਂ ਤੋਂ ਲੁਹਾਏ ਧਾਗੇ-ਤਵੀਤਾਂ, ਮਾਨਸਿਕ ਰੋਗੀਆਂ ਦੇ ਕਾਰਨਾਮਿਆਂ ਦੀ ਖਿੱਚ ਭਰਪੂਰ ਪੋਸਟਰ ਪ੍ਰਦਰਸ਼ਨੀ ਵੀ ਲਗਾਈ ਗਈ।

—ਖੁਸ਼ਵੰਤ ਬਰਗਾੜੀ

## ਇਕਾਈ ਮਲੇਰਕੋਟਲਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਮਲੇਰ-ਕੋਟਲਾ ਵਲੋਂ ਹਿਪਨੋਟਿਜਮ ਅਤੇ ਮਾਨਸਿਕ ਰੋਗਾਂ ਸਬੰਧੀ ਕੈਂਪ ਲਾਇਆ ਗਿਆ। ਇਸਦੀ ਪ੍ਰਧਾਨਗੀ ਸਥਾਨਕ ਇਕਾਈ ਦੇ ਪ੍ਰਧਾਨ ਭਾਨ ਸਿੰਘ ਜੱਸੀ ਨੇ ਕੀਤੀ। "ਤਰਕ-ਸ਼ੀਲ" ਦੇ ਸੰਪਾਦਕ ਬਲਵਿੰਦਰ ਬਰਨਾਲਾ ਵੱਲੋਂ ਤਰਕ-ਸ਼ੀਲ ਕਾਰਕੁੰਨਾਂ ਨੂੰ, ਹਿਪਨੋਟਿਜ਼ਮ ਅਤੇ ਇਸਦੀ ਇਲਾਜ਼ ਪ੍ਰਣਾਲੀ ਬਾਰੇ ਭਰਵੀਂ ਜਾਣਕਾਰੀ ਦਿੱਤੀ। ਇਕਾਈ ਦੇ ਮੈਂਬਰਾਂ ਵਿਚੋਂ ਹੀ ਚੋਣ ਕਰਕੇ ਅਮਲੀ ਰੂਪ ਵਿਚ ਸਮੋਹਤ ਕਰਕੇ ਵਿਖਾਇਆ ਗਿਆ। ਇਸ ਇਕਾਈ ਵਲੋਂ ਇਕ ਹਜਾਰ ਦੇ ਲੱਗਭੱਗ ਪੋਸਟਰ 'ਬਾਬਿਆਂ ਨੂੰ ਖੁਲੀ ਚੁਣੌਤੀ' ਅਧੀਨ ਧੂਰੀ, ਮਲੇਰਕੋਟਲਾ, ਮਲੋਦ, ਬਰਨਾਲਾ ਇਲਾਕਿਆਂ ਵਿਚ ਲਾਇਆ ਗਿਆ।

# ਸਰਗਰਮੀਆਂ

## ਇਲਾਕਾ ਇਕਾਈ ਬਠਿੰਡਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਬਠਿੰਡਾ ਇਕਾਈ ਨੇ ਤਰਕਸ਼ੀਲ ਲਹਿਰ ਨੂੰ ਹੋਰ ਵੱਧ ਲੋਕ-ਸਮੂਹਾਂ ਤੱਕ ਲੈ ਜਾਣ ਲਈ ਪਿਛਲੇ ਤਿੰਨ ਮਹੀਨਿਆਂ ਤੋਂ ਲੈਕੇ ਆਉਂਦੇ ਸਾਲਾਨਾ ਸੂਬਾਈ ਅਜਲਾਸ ਦੇ ਸਮੇਂ ਤੱਕ ਸਰਗਰਮੀਆਂ ਦੀ ਇਕ ਲੜੀ ਬਣਾਈ ਹੋਈ ਹੈ। ਇਲਾਕਾ ਇਕਾਈ ਨੇ ਮੁੱਖ ਤੌਰ ਤੇ ਮਾਨਸਿਕ ਰੋਗੀਆਂ ਦੇ ਇਲਾਜ ਲਈ ਜੁਗਤੀ–ਮੁਕਤੀ ਪ੍ਰਿੰਟਿੰਗ ਪ੍ਰੈਸ ਬਠਿੰਡਾ ਵਿਖੇ ਹਰ ਐਤਵਾਰ ਚਲਾਏ ਜਾ ਰਹੇ ਇਲਾਜ ਕੇਂਦਰ ਤੋਂ ਇਲਾਵਾ ਵਿਸ਼ੇਸ਼ ਕੈਂਪ ਲਾਉਣ, ਮੈਜਿਕ ਸ਼ੋਅ ਦੇ ਪ੍ਰੋਗਰਾਮ ਦੇਣ ਅਤੇ ਹੋਰ ਸੰਸਥਾਵਾਂ ਦੇ ਸੱਦੇ 'ਤੇ ਸਭਿਆਚਾਰਕ ਪ੍ਰੋਗਰਾਮਾਂ ਵਿਚ ਸ਼ਿਰਕਤ ਕਰਨ ਦੀਆਂ ਸਰਗਰਮੀਆਂ ਕੀਤੀਆਂ ਹਨ।

## ਮਾਨਸਿਕ ਰੋਗੀਆਂ ਦੇ ਇਲਾਜ ਕੈਂਪ

ਇਲਾਕਾ ਇਕਾਈ ਬਠਿੰਡਾ ਨੇ ਆਪਣੇ ਬਾਕਾਇਦਾ ਚੱਲ ਰਹੇ ਇਲਾਜ ਕੇਂਦਰ ਨੂੰ ਪੂਰੀ ਸਫਲਤਾ ਨਾਲ ਚਲਾਇਆ ਹੈ। ਹਰ ਮਾਨਸਿਕ ਰੋਗੀ ਦਾ ਬਾਕਾਇਦਾ ਰਿਕਾਰਡ ਰੱਖਿਆ ਜਾਂਦਾ ਹੈ। ਮਾਨਸਿਕ ਰੋਗੀਆਂ ਨੂੰ ''ਸੁਸਾਇਟੀ ਨਾਲ ਜਾਣ-ਪਛਾਣ' ਨਾਂ ਦਾ ਪੈਂਫਲਿਟ ਲਾਜ਼ਮੀ ਦਿੱਤਾ ਜਾਂਦਾ ਹੈ। ਇਸ ਤੋਂ ਬਿਨਾਂ ਮਰੀਜ ਦਾ ਵਿਦਿਅਕ ਪੱਧਰ, ਆਰਥਿਕ ਹਾਲਤ ਤੇ ਰੁਚੀ ਨੂੰ ਦੇਖ ਕੇ ਸੁਸਾਇਟੀ ਦਾ ਹੋਰ ਸਾਹਿਤ ਵੀ ਦਿੱਤਾ ਜਾਂਦਾ ਹੈ।

ਪਿੰਡ ਕਾਲਿਆਂ ਵਾਲੀ (ਹਰਿਆਣਾ) ਵਿਚ ਸੁਸਾਇਟੀ ਵੱਲੋਂ 'ਵਿਸ਼ੇਸ਼ ਮਨੋਰੋਗ ਇਲਾਜ ਕੈਂਪ' ਲਾਇਆ ਗਿਆ ਜਿਥੇ ਤਕਰੀਬਨ 40 ਕੇਸਾਂ ਨੂੰ ਮੌਕੇ ਤੇ ਹੀ ਠੀਕ ਕਰ ਦਿੱਤਾ ਗਿਆ। ਬਾਅਦ ਵਿਚ ਸੁਸਾਇਟੀ ਦੀ ਟੀਮ ਨੇ ਹੱਥ ਦੀ ਸਫ਼ਾਈ ਦੇ ਟਰਿੱਕ ਵਿਖਾ ਕੇ ਲੋਕਾਂ ਵਿਚ ''ਜਾਦੂ'' ਬਾਰੇ ਪਾਈ ਜਾਂਦੀ ਗਲਤ ਧਾਰਨਾਂ ਨੂੰ ਵੀ ਦੂਰ ਕਰਨ ਦਾ ਯਤਨ ਕੀਤਾ ਹੈ।

ਇਕਾਈ ਵਲੋਂ ਬਠਿੰਡਾ ਸ਼ਹਿਰ ਵਿਚ ਖਾਸ ਖਾਸ ਥਾਵਾਂ ਉੱਪਰ ਹੱਥ ਲਿਖਤਾਂ ਲਾ ਕੇ ਆਮ ਲੋਕਾਂ ਨੂੰ ਮਾਨਸਿਕ ਰੋਗੀਆਂ ਦੇ ਇਲਾਜ਼ ਲਈ ਸੁਸਾਇਟੀ ਵਲੋਂ ਚਲਾਏ ਜਾ ਰਹੇ ਇਲਾਜ ਕੇਂਦਰ ਨਾਲ ਸੰਪਰਕ ਕਰਨ ਲਈ ਪ੍ਰੇਰਿਆ ਗਿਆ।

ਇਕਾਈ ਦੀ ਟੀਮ ਨੇ ਦੂਰ ਦੁਰਾਡੇ ਇਲਾਕਿਆਂ ਜਿਵੇਂ ਅੰਬਾਲਾ ਅਤੇ ਮੱਕਾਸਰ (ਰਾਜਸਥਾਨ) ਆਦਿ ਥਾਵਾਂ ਤ ਜਾ ਕੇ ਅੱਗਾਂ ਲੱਗਣ ਦੇ ਕਸ ਹੱਲ ਕੀਤੇ ਹਨ।

## ਸਭਿਆਚਾਰਕ ਪ੍ਰੋਗਰਾਮਾਂ ਵਿਚ ਸ਼ਮੂਲੀਅਤ

ਆਪਣੀਆਂ ਸਰਗਰਮੀਆਂ ਤੇ ਲਗਾਤਾਰ ਪ੍ਰਚਾਰ ਕਰਕੇ ਸੁਸਾਇਟੀ ਇਲਾਕੇ ਵਿਚ ਇਤਨੀ ਕੁ ਜਾਣ-ਪਛਾਣ ਬਣਾਉਣ ਵਿਚ ਕਾਮਯਾਬ ਹੋਈ ਹੈ ਕਿ ਹੁਣ ਮੈਜਿਕ ਸ਼ੋਅ ਆਦਿ ਦੇ ਪ੍ਰੋਗਰਾਮ ਸਿਰਫ ਆਪਣੇ ਹੀ ਯਤਨਾਂ ਨਾਲ ਕਰਨ ਦੇ ਨਾਲ ਨਾਲ ਹੋਰ ਸੰਸਥਾਵਾਂ ਵੱਲੋਂ ਵੀ ਸੁਸਾਇਟੀ ਨੂੰ ਪ੍ਰੋਗਰਾਮ ਦੇਣ ਲਈ ਸੱਦੇ ਆਉਣ ਲੱਗੇ ਹਨ। ਇਕਾਈ ਲਈ ਇਹ ਨਵੀਂ ਤੇ ਹੌਂਸਲਾ ਵਧਾਊ ਗੱਲ ਹੈ।

**ਭਾਗੀ ਬਾਂਦਰ** : ਡਾ: ਮੇਜਰ ਸ਼ਰਮਾ ਤੇ ਮਿਸਜ ਸ਼ਰਮਾ ਦੇ ਉੱਦਮ ਨਾਲ 17-9-93 ਨੂੰ ਸਭਿਆਚਾਰਕ ਕਮੇਟੀ ਭਾਗੀ ਬਾਂਦਰ ਨੇ ਪਿੰਡ ਦੀ ਪੰਚਾਇਤ ਦੇ ਸਹਿਯੋਗ ਨਾਲ ਇਕ ਸਭਿਆ-ਚਾਰਕ ਪ੍ਰੋਗਰਾਮ ਕਰਵਾਇਆ ਜਿਹੜਾ ਪੂਰੀ ਤਰ੍ਹਾਂ ਤਰਕ-ਸ਼ੀਲਤਾ ਨੂੰ ਹੀ ਸਮਰਪਤ ਸੀ। ਇਸ ਪ੍ਰੋਗਰਾਮ ਵਿਚ ਤਰਕਸ਼ੀਲ ਸੁਸਾਇਟੀ ਨੂੰ ਵੀ ਵਿਸ਼ੇਸ਼ ਤੇਰ ਤੇ ਸੱਦਿਆ ਗਿਆ। ਤਕਰੀਬਨ **ਦਸ** ਕੁ ਹਜਾਰ ਲੋਕਾਂ ਦੇ ਇਕੱਠ ਵਿਚ ਪਿੰਡ ਦੇ ਸਾਬਕਾ ਸਰਪੰਚ ਸੁਖਮੰਦਰ ਸਿੰਘ ਭਾਗੀਬਾਂਦਰ ਨੇ ਸੁਸਾਇਟੀ ਸਬੰਧੀ ਲੋਕਾਂ ਨੂੰ ਮੁੱਢਲੀ ਜਾਣਕਾਰੀ ਦਿੱਤੀ। ਸਕੂਲ ਦੇ ਬੱਚਿਆਂ ਨੇ ਤਰਕਸ਼ੀਲ ਵਿਚਾਰਾਂ ਉੱਪਰ ਡੱਟ ਕੇ ਖਲੋਂਦਿਆਂ ਇਕ ਨਾਟਕ ''ਬਾਬਾ ਵੈਦ ਰੋਗੀਆਂ ਦਾ'' ਅਤੇ ਇਕ ਸਕਿੱਟ ''ਤਵੀਤ'' ਪੇਸ਼ ਕੀਤਾ। ਉਹਨਾਂ ਨੇ ਸੁਸਾਇਟੀ ਦੀ ਕਿਤਾਬ ''ਚੇਤਨ ਕਲਮਾਂ'' ਵਿਚੋਂ ਗੀਤ ''ਗੱਡ 'ਤੀ ਤਰਕਸ਼ੀਲਾਂ ਨੇ ਝੰਡੀ-ਭੱਜਣ ਲੱਗੇ ਸਾਧ ਪਾਖੰਡੀ'' ਗਾ ਕੇ ਪਿੰਡ ਦੇ 13 ਕੁ ਤਵੀਤ ਦੇਣ ਵਾਲੇ ਚੇਲਿਆਂ ਨੂੰ ਫਿਕਰਾਂ 'ਚ ਪਾ ਦਿੱਤਾ। ਗੁਰੂ ਕਾਸ਼ੀ ਕਾਲਜ ਦਮਦਮਾ ਸਾਹਿਬ ਦੀ ਟੀਮ ਨੇ ਪ੍ਰੋਫੈਸਰ ਅਜਮੇਰ ਔਲਖ ਦਾ ਲਿਖਿਆ ਨਾਟਕ ''ਜਦੋਂ ਬੋਹਲ ਰੋਂਦੇ ਹਨ'' ਪੇਸ਼ ਕੀਤਾ।

ਸੁਸਾਇਟੀ ਵਲੋਂ ਸੂਬਾਈ ਮੀਤ ਪ੍ਰਧਾਨ ਕ੍ਰਿਸ਼ਨ ਬਰਗ ੜੀ ਤੇ ਰਾਜ ਕੁਮਾਰ ਸਾਇਕ ਲੋਜਿਸਟ ਬਠਿੰਡਾ ਨੇ ਹੱਥ ਦੀ ਸਫਾਈ ਦਾ ਪ੍ਰੋਗਰਾਮ ਪੇਸ਼ ਕੀਤਾ। ਉਹਨਾਂ ਜਾਦੂ ਦੇ ਟਰਿੱਕਾਂ ਦੇ ਨਾਲ ਨਾਲ ਸੁਸਾਇਟੀ ਦੀਆਂ 23 ਸ਼ਰਤਾਂ ਦੀ ਵਿਆਖਿਆ ਕਰਦਿਆਂ ਅਖੌਤੀ ਸਿਆਣਿਆਂ ਨੂੰ ਆਪਣੀ ''ਗੈਬੀ ਸ਼ਕਤੀ'' ਦੀ ਪਰਖ ਕਰਵਾਉਣ ਲਈ ਚੈਲਿੰਜ ਕੀਤਾ। ਰਣਜੀਤ ਬਰਗਾੜੀ ਤੇ ਬਲਦੇਵ ਸਿੰਘ ਬਠਿੰਡਾ ਨੇ ਸੁਸਾਇਟੀ ਦੀ ਸਮਝ ਸਬੰਧੀ ਲੋਕਾਂ ਨੂੰ ਜਾਣੂੰ ਕਰਵਾਇਆ। ਮਾਲਵਿੰਦਰ ਸਿੰਘ ਵੱਲੋਂ ਤਰਕਸ਼ੀਲ ਸਾਹਿਤ ਦੀ ਲਾਈ



ਸਟਾਲ ਤੋਂ ਪ੍ਰੋਗਰਾਮ ਦੇ ਅੰਤ ਤੱਕ ਸਾਰਾ ਸਾਹਿਤ ਵਿਕ ਚੁੱਕਾ ਸੀ।

ਪਿੰਡ ਦੇ ਮੌਜੂਦਾ ਸਰਪੰਚ ਜੰਗੀਰ ਸਿੰਘ ਨੇ ਹੋਰ ਕਲਾਕਾਰਾਂ ਦੇ ਨਾਲ ਨਾਲ ਸੁਸਾਇਟੀ ਨੂੰ ਵੀ ਯਾਦਗਰੀ ਚਿਨ੍ਹ ਭੇਂਟ ਕੀਤਾ। ਇਸ ਪ੍ਰੋਗਰਾਮ ਵਿੱਚ ਡਾ: ਸੰਜੀਵ ਗੋਇਲ (ਸਾਇਕੇਟਰਿਸਟ) ਵਿਸ਼ੇਸ਼ ਤੌਰ ਤੇ ਪਹੁੰਚੇ ਹੋਏ ਸਨ।

**ਚੁੱਘੇ ਕਲਾਂ :** ਮਹੰਤ ਪੂਰਨ ਦਾਸ ਯੂਥ ਕਲੱਬ ਚੁੱਘੇ ਕਲਾਂ ਅਤੇ ਤਰਕਸ਼ੀਲ ਪਬਲਿਕ ਲਾਇਬਰੇਰੀ ਚੁੱਘੇ ਕਲਾਂ ਵੱਲੋਂ ਇੱਕ ਸੱਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਉੱਘੇ ਨਾਟਕਕ ਰ ਗੁਰਸ਼ਰਨ ਭਾਅ ਜੀ ਦੀ ਟੀਮ ਨੇ ''ਨਵਾਂ ਜਨਮ'', ''ਕੰਮੀਆਂ ਦਾ ਵਿਹੜਾ'', ''ਇੱਕ ਸੀ ਚਿ:ੀ ਇੱਕ ਸੀ ਕਾਂ'' ਅਤੇ ''ਬੁੱਤ ਬੋਲ ਪਿਆ'' ਨਾਟਕ ਖੇਡੇ। ਪ੍ਰੋਗਰਾਮ ਦੇ ਆਯੋਜਕਾਂ ਦੇ ਵਿਸ਼ੇਸ਼ ਸੱਦੇ ਤੇ ਗਈ ਬਠਿੰਡਾ ਇਲਾਕਾ ਇਕਾਈ ਦੀ ਗੁਰਦਰਨ ਖੇਮੋਆਣਾ ਤੇ ਬਲਦੇਵ ਸਿੰਘ ਉੱਪਰ ਅਧਾਰਤ ਟੀਮ ਨੇ ਮੈਜਿਕ ਸ਼ੋਅ ਪੇਸ਼ ਕੀਤਾ। ਉਹਨਾਂ ਚੁੱਘੇ ਖੁਰਦ ਦੇ ਹਥੌਲਾ ਪਾਉਣ ਵਾਲੇ ''ਬਾਬੇ'' ਨੂੰ ਸੁਸਾਇਟੀ ਦਾ ਚੈਲਿੰਜ ਕਬੂਲਣ ਲਈ ਕਿਹਾ। ਮਾਲਵਿੰਦਰ ਸਿੰਘ ਤੇ ਸੁਰਿੰਦਰ ਕੁਮਾਰ ਨੇ ਤਰਕਸ਼ੀਲ ਸਾਹਿਤ ਦੀ ਸਟ ਲ ਲਾਈ।

**ਬਠਿੰਡਾ** : 28-9-93 ਦੀ ਸ਼ਾਮ ਨੂੰ ਸੁਸ ਇਟੀ ਦੀ ਬਠਿੰਡਾ ਇਕਾਈ ਦੇ ਮੈਂਬਰ ਸ੍ਰੀ ਰਣਜੀਤ ਗੌਰਵ ਦੀ ਅਗਵਾਈ ਵਿਚ ਬਣੇ ਪ੍ਰਗਤੀ ਕਲਾ ਮੰਚ ਪਰਸਰਾਮ ਨਗਰ (ਬਠਿੰਡਾ) ਦੇ ਸੀਨੀਅਰ ਸੈਕੰਡਰੀ ਸਕੂਲ ਵਿਚ ਇਕ ਸੱਭਿਆਚਾਰਕ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ। ਮੰਚ ਵਲੋਂ ਇਸ ਪ੍ਰੋਗਰਾਮ ਵਿਚ ਗੀਤਾਂ, ਸਕਿੱਟਾਂ ਦੇ ਨਾਲ ਨਾਲ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ ''ਸਿਉਂਕ'' ਵੀ ਪੇਸ਼ ਕੀਤਾ ਗਿਆ। ਸੁਸਾਇਟੀ ਦੀ ਮੈਜਿਕ ਸ਼ੋਅ ਦੀ ਟੀਮ ਨੇ ਹੱਥ ਦੀ ਸਫਾਈ ਦੇ ਟ੍ਰਿਕ ਦਿਖਾਕੇ ਲੋਕਾਂ ਨੂੰ 'ਜਾਦੂ'' ਦੀ ਅਸਲੀਅਤ ਤੋਂ ਜਾਣੂ ਕਰਵਾਇਆ। ਪ੍ਰੋਗਰਾਮ ਦੇ ਮੁੱਖ ਮਹਿਮਾਨ ਸ੍ਰੀ ਜਗਰੂਪ ਸਿੰਘ ਗਿੱਲ, ਪ੍ਰਧਾਨ ਨਗਰ ਪਾਲਿਕਾ ਸਨ।

**ਬੰਗੀ ਕਲਾਂ** : ਬਾਬਾ ਪ੍ਰੇਮਦਾਸ ਸਪੋਰਟਸ ਅਤੇ ਯੁਵਕ ਭਲਾਈ ਕਲੱਬ (ਰਜਿ:) ਬੰਗੀ ਕਲਾਂ ਵੱਲੋਂ 2 ਅਕਤੂਬਰ 1993 ਨੂੰ ਇਕ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਗੀਤ ਸੰਗੀਤ ਤੋਂ ਇਲਾਵਾ ਪ੍ਰਗਤੀ ਕਲਾ ਮੰਚ ਬਠਿੰਡਾ ਵੱਲੋਂ ਸ੍ਰੀ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ 'ਸਿਉਂਕ' ਖੇਡਿਆ ਗਿਆ। ਸਭ ਤੋਂ ਵੱਧ ਪ੍ਰਭਾਵਸ਼ਾਲੀ ਪ੍ਰੋਗਰਾਮ ਤਰਕਸ਼ੀਲ ਸੁਸਾਇਟੀ ਦਾ 'ਮੈਜਿਕ ਸ਼ੋਅ' ਰਿਹਾ। ਲਗਭਗ ਦੋ ਹਜ਼ਾਰ ਦੀ ਗਿਣਤੀ ਵਿਚ ਲੋਕਾਂ ਨੇ ਦੇਰ ਰਾਤ ਤੱਕ ਇਸ ਪ੍ਰੋਗਰਾਮ ਨੂੰ ਮਾਣਿਆ।

**ਮੈਜ਼ਿਕ ਸ਼ੋ ਪ੍ਰੋਗਰਾਮ** : ਤਰਕਸ਼ੀਲ ਸੁਸਾਇਟੀ ਦੀ ਇਲਾਕਾ ਇਕਾਈ ਬਠਿੰਡਾ ਵੱਲੋ ਆਪਣੀ ਕੋਸ਼ਿਸ਼ ਨਾਲ ਕੀਤੇ ਮੈਜ਼ਿਕ ਸ਼ੋਅ ਦੇ ਪ੍ਰੋਗਰਾਮ ਵੀ ਬਹੁਤ ਪ੍ਰਭਾਵਸ਼ਾਲੀ ਰਹੇ। ਰੈੱਡ ਕਰਾਸ ਨਸ਼ਾ ਛੁਡਾਊ ਹਸਪਤਾਲ ਵਿਖੇ 26-6-93 ਨੂੰ ਅੰਤਰਰਾਸ਼ਟਰੀ ਨਸ਼ਾ ਵਿਰੋਧੀ ਦਿਵਸ ਦੇ ਮੌਕੇ ਤੇ ਸੁਸਾਇਟੀ ਦੀ ਟੀਮ ਨੇ ਹੱਥ ਦੀ ਸਫਾਈ ਦੇ ਖੇਲਾਂ ਰਾਹੀਂ ਨਸ਼ਿਆਂ ਰਾਹੀਂ ਹੋਣ ਵਾਲੇ ਮਨੋਵਿਗਿਆਨਕ ਅਸਰਾਂ ਤੋਂ ਜਾਣੂ ਕਰਵਾਇਆ। ਟੀਮ ਨੇ ਇਹ ਧਾਰਨਾ ਪੱਕੀ ਕੀਤੀ ਕਿ ਨਸ਼ੇ ਸਿਹਤ ਲਈ ਹਾਨੀਕਾਰਕ ਹਨ ਤੇ ਇਹ ਛੱਡੇ ਜਾ ਸਕਦੇ ਹਨ।

ਕਿਸਾਨ ਮੇਲਾ : ਪੰਜਾਬ ਖੇਤੀਵਾੜ, ਯੂਨੀਵਰਸਿਟੀ ਦੇ ਰਿਜਨਲ ਖੋਜ ਕੇਂਦਰ ਬਠਿੰਡਾ ਵਿਖੇ 28-9-93 ਨੂੰ ਲੱਗੇ **ਕਿਸਾਨ ਮੇਲਾ** : ਵਿਚ ਤਰਕਸ਼ੀਲ ਸੁਸਾਇਟੀ ਦੀ ਇਲਾਕਾ ਇਕਾਈ ਬਠਿੰਡਾ ਅਤੇ ਰਾਮਪੁਰਾ ਵਲੋਂ ਦਿੱਤਾ ਗਿਆ ਪ੍ਰਦਰ-ਸ਼ਨੀ ਪ੍ਰੋਗਰਾਮ ਬੇਹੱਦ ਪ੍ਰਭਾਵਸ਼ਾਲੀ ਰਿਹਾ। ਬੈਨਰਾਂ, ਮਾਟੋਆਂ, ਚਾਰਟਾਂ ਤੇ ਤਰਕਸ਼ੀਲ ਸਾਹਿਤ ਨਾਲ ਸਜੀ ਸੁਸਾਇਟੀ ਦੀ ਸਟਾਲ ਉੱਪਰ ਸਾਰਾ ਦਿਨ ਮਾਜਕ ਸ਼ੋਅ ਦੇ ਟਰਿੱਕ ਦਿਖਾਕੇ ਕਿਸਾਨਾਂ ਦੀਆਂ ਭਾਰੀ ਭੀੜਾਂ ਨੂੰ ਅਕਰਸ਼ਤ ਕੀਤਾ ਜਾਂਦਾ ਰਿਹਾ। ਇਸ ਮੌਕੇ ਤੇ ਲੋਕਾ ਵੱਲੋ ਪ੍ਰਗਟ ਕੀਤੇ ਸ਼ੰਕਿਆਂ/ਸਵਾਲਾਂ ਦਾ ਮੌਕੇ ਤੇ ਹਾ ਜਵਾਬ ਦੇ ਕੇ ਤਸੱਲੀ ਕਰਵਾਈ ਜਾਂਦੀ ਰਹੀ। ਇਸ ਪ੍ਰਗਰਾਮ ਰਾਹੀਂ ਲਗਭਗ 2000 ਰੁਪਏ ਦਾ ਤਰਕਸ਼ੀਲ ਸਾਹਿਤ ਸਸਤੇ ਭਾਅ ਲੋਕਾਂ ਨੂੰ ਮੁਹੱਈਆ ਕੀਤਾ, ਦੋਮਾਸਿਕ ਪਰਚੇ ਤਰਕਸ਼ੀਲ ਦੇ ਨਵੇਂ ਚੰਦੇ ਭਰੇ,ਨਵੇਂ ਸੰਪਰਕ ਬਣੇ ਤੇ ਲੋਕਾਂ ਦੀ ਸੁਸਾਇਟੀ ਨਾਲ ਜਾਣ ਪਛਾਣ ਹੋਈ। ਸੁਸਾਇਟੀ ਖੇਤਰੀ ਖੋਜ ਕੇਂਦਰ ਬਠਿੰਡਾ ਦੇ ਡਾਇਰੈ-ਕਟਰ ਡਾ: ਸ਼ਾਮ ਸਿੰਘ ਢਿਲੋਂ ਅਤੇ ਮੇਲਾ ਇੰਚਾਰਜ ਡਾ: ਬਲਜਿੰਦਰ ਸਿੰਘ ਸੇਖੋਂ ਦਾ ਖਾਸ ਤੌਰ ਤੇ ਧੰਨਵਾਦ ਕੀਤਾ ਜਿੰਨ੍ਹਾਂ ਨੇ ਸਟਾਲ ਲਈ ਢੁਕਵੀਂ ਜਗਾ ਦੇ ਕੇ ਸੁਸਾਇਟੀ ਨੂੰ ਕਿਸਾਨਾਂ ਨਾਲ ਸਿੱਧਾ ਸੰਪਰਕ ਕਰਨ ਦਾ ਮੌਕਾ ਦਿੱਤਾ।

ਇਸ ਤੋਂ ਬਿਨਾਂ ਬਠਿੰਡਾ ਇਲਾਕਾ ਇਕਾਈ ਵਲੋਂ ਨਰੂਆਣਾ ਰੋਡ ਬਠਿੰਡਾ, ਨਹਿਰੂ ਯੁਵਕ ਕੇਂਦਰ ਯੂਥ ਟਰੇਨਿੰਗ ਕੈਂਪ, ਝੁੱਟੀ ਕਾ ਮੁਹੱਲਾ, ਗੌਰਮਿੰਟ ਸਕੂਲ ਮੁਲਤਾਨੀਆ ਰੋਡ ਬਠਿੰਡਾ, ਹੈਲਪਿੰਗ ਹੈਂਡ ਪਬਲਿਕ ਸਕੂਲ ਬਠਿੰਡਾ ਅਤੇ ਪਿੰਡ ਮਹਿਮਾ ਸਰਜਾ ਵਿਚ ਵੀ ਮੈਜ਼ਿਕ ਸ਼ੋਅ ਦੇ ਪ੍ਰੋਗਰਾਮ ਦਿੱਤੇ ਗਏ ਜਿੰਨ੍ਹਾਂ ਰਾਹੀਂ ਲੋਕਾ ਨੂੰ ਤਰਕਸ਼ੀਲ ਵਿਚਾਰ ਅਪਨਾਉਣ ਲਈ ਪ੍ਰੇਰਤ ਕੀਤਾ।

ਯੂਨਾਈਟਡ ਇੰਡੀਆ ਇੰਸ਼ੋਰੈਂਸ ਕੰਪਨੀ ਬਠਿੰਡਾ ਦੇ ਤਿੰਨ ਮੁਲਾਜ਼ਮਾਂ ਵਲੋਂ ਕੀਤੀ ਗਈ ਪ੍ਰਮੋਸ਼ਨ ਪਾਰਟੀ ਦੇ ਮੌਕੇ ਤੇ ਅਤੇ ਸਟੇਟ ਬੈਂਕ ਆਫ ਪਟਿਆਲਾ ਬਠਿੰਡਾ ਦੇ ਮੁਲਾਜ਼ਮ ਸ੍ਰੀ ਓਮ ਪ੍ਰਕਾਸ਼ ਦੇ ਲੜਕੇ ਦੇ ਜਨਮ ਦਿਨ ਦੀ ਪਾਰਟੀ ਦੇ ਮੌਕੇ ਤੇ ਵੀ ਸੁਸਾਇਟੀ ਦੀ ਲੋਕਾਂ ਨਾਲ ਜਾਣ ਪਛਾਣ ਕਰਵਾਈ ਗਈ ।

**ਤਰਕਸ਼ੀਲ ਲਾਇਬਰੇਰੀ :** ਪਿੰਡ ਚੁੱਘੇ ਕਲਾਂ ਦੇ ਅਗਾਂਹਵਧੂ ਨੌਜਵਾਨਾਂ ਨੇ (ਜਿੰਨ੍ਹਾਂ ਵਿਚੋਂ ਕੁੱਝ ਸੁਸਾਇਟੀ ਦੀ ਬਠਿੰਡਾ ਇਲਾਕਾ ਇਕਾਈ ਦੇ ਮੈਂਬਰ ਵੀ ਹਨ) ਪਿੰਡ ਵਿਚ "ਤਰਕਸ਼ੀਲ ਪਬਲਿਕ ਲਾਇਬਰੇਰੀ" ਦੀ ਸਥਾਪਨਾ ਕੀਤੀ । ਇਸ ਸਾਲ 6 ਜੂਨ ਨੂੰ ਸਥਾਪਤ ਕੀਤੀ ਇਸ ਲਾਇਬਰੇਰੀ ਵਿਚ ਭਾਵੇਂ ਅਜੇ ਸਿਰਫ 350 ਕਿਤਾਬਾਂ ਹੀ ਹਨ । ਪਰ ਇਲਾਕੇ ਵਿਚ ਇਸ ਪਹਿਲੀ ਤੇ ਨਿਵੇਕਲੀ ਲਾਇਬਰੇਰੀ ਨਾਲ ਲੋਕਾਂ ਨੂੰ ਵਿਗਿਆਨਕ ਸਾਹਿਤ ਮੁਹੱਈਆ ਕਰਨ ਦਾ ਠੋਸ ਉਪਰਾਲਾ ਕੀਤਾ ਗਿਆ ਹੈ । ਲਾਇਬਰੇਰੀ ਦੀ 15 ਮੈਂਬਰੀ ਕਮੇਟੀ ਹਫਤੇ ਦੇ ਸਾਰੇ ਦਿਨ ਮਿਥੇ ਸਮੇਂ ਅਨੁਸਾਰ ਸਵੇਰੇ ਸ਼ਾਮ ਲਾਇਬਰੇਰੀ ਖੋਲ੍ਹਣ ਦਾ ਸਿਰੜੀ ਕੰਮ ਨਿਭਾ ਰਹੀ ਹੈ । ਲਾਇਬਰੇਰੀ ਦੇ ਵਧਾਰੇ ਲਈ ਕਮੇਟੀ ਦੇ ਸਾਰੇ ਮੈਂਬਰ ਮਾਸਿਕ ਵੰਡ ਦੇ ਰਹੇ ਹਨ ।

ਸੁਸਾਇਟੀ ਨਾਲ ਨੇੜਲਾ ਲਗਾਉ ਰੱਖਣ ਵਾਲੇ ਹਮਦਰਦਾਂ ਸ੍ਰੀ ਗਰਬਿੰਦਰ ਸਿੰਘ ਵੜਿੰਗ ਖੇੜਾ ਨੇ ਲੰਬੀ, ਬਾਦਲ ਤੇ ਮਲੋਟ ਇਲਾਕਿਆਂ ਵਿਚ ਅਤੇ ਸ੍ਰੀ ਦਲਵਿੰਦਰ ਸਿੰਘ ਨੇ ਮੌੜ ਮਾਨਸਾ ਇਲਾਕਿਆਂ ਵਿਚ ਤਰਕਸ਼ੀਲ ਸਾਹਿਤ ਨੂੰ ਲੋਕਾਂ ਤੱਕ ਪਹੁੰਚਾਉਣ ਦੀ ਜ਼ਿੰਮੇਵਾਰੀ ਨਿਭਾਈ ਜਦਕਿ ਇਹਨਾਂ ਇਲਾਕਿਆਂ ਵਿਚ ਸੁਸਾਇਟੀ ਦਾ ਬ਼ਾਕਾਇਦਾ ਜਥੇਬੰਦਕ ਢਾਂਚਾ ਨਹੀਂ ਸੀ । ਅਜਿਹੇ ਹਮਦਰਦਾਂ ਦੇ ਲਗਾਤਾਰ ਰੱਖੇ ਸੰਪਰਕਾਂ ਕਰਕੇ ਹੀ ਇਲਾਕਾ ਇਕਾਈ ਬਠਿੰਡਾ ਨੇ ਗਿੱਦੜਬਾਹਾ, ਭੁੱਚੋ ਮੰਡੀ ਤੇ ਮਾਨਸਾ ਇਲਾਕਿਆਂ ਵਿਚ ਨਵੀਆਂ ਇਕਾਈਆਂ ਖੜੀਆਂ ਕਰਨ ਦੇ ਯਤਨ ਅਰੰਭੇ ਹਨ । ਮਾਨਸਾ ਇਲਾਕਾ ਇਕਾਈ ਦੀ ਬਾਕਾਇਦਾ ਚੋਣ ਹੋ ਚੁੱਕੀ ਹੈ ਤੇ ਦੂਸਰੀਆਂ ਲਈ ਯਤਨ ਜਾਰੀ ਹਨ ।

—ਬਲਦੇਵ ਸਿੰਘ ਬਠਿੰਡਾ

## ਇਕਾਈ ਕਿੱਲਿਆਂ ਵਾਲੀ

ਮਨੋਰੋਗ ਇਲਾਜ ਕੈਂਪ ; ਇਲਾਕਾ ਇਕਾਈ ਕਿੱਲਿਆਂ ਵਾਲੀ ਨੇ ਮੰਡੀ ਖੂਹ ਵਾਲੀ (ਕਿੱਲਿਆਂ ਵਾਲੀ) ਵਿਖੇ 2 ਅਕਤੂਬਰ ਨੂੰ ਮਾਨਸਿਕ ਰੋਗੀਆਂ ਲਈ ਇਲਾਜ ਕੈਂਪ ਲਾਇਆ । ਇਸ ਕੈਂਪ ਵਿਚ ਪਹੁੰਚੇ ਮਾਨਸਿਕ ਰੋਗੀਆਂ ਦਾ ਇਲਾਜ ਕੀਤਾ ਗਿਆ । ਇਸ ਕੈਂਪ ਲਈ ਬਠਿੰਡਾ ਇਕਾਈ ਨੇ ਵੀ ਸਹਿਯੋਗ ਦਿੱਤਾ । ਬਠਿੰਡਾ ਇਕਾਈ ਨੇ ਮੈਜ਼ਿਕ ਸ਼ੋਅ ਦਾ ਪ੍ਰੋਗਰਾਮ ਦਿੱਤਾ । ਕੈਂਪ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਕਿੱਲਿਆਂ ਵਾਲੀ ਇਕਾਈ ਦੇ ਮੈਂਬਰਾਂ ਸਰਵ ਸ੍ਰੀ ਗੁਰਦੀਪ ਸਿੰਘ, ਡਾ: ਬਿਹਾਰੀ ਲਾਲ, ਭਗਵਾਨ ਦਾਸ ਤੇ ਪ੍ਰਕਾਸ਼ ਸਿੰਘ ਨੇ ਨਿਭਾਈ ।

—ਪ੍ਰਕਾਸ਼ ਸਿੰਘ

## ਇਕਾਈ ਮੁਕਤਸਰ-ਲੱਖੇਵਾਲੀ

ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਤਰਕਸ਼ੀਲ ਸਭਿਆਚਾਰਕ ਸਮਾਗਮਾਂ ਦੀ ਲੜੀ ਅਧੀਨ ਪਿੰਡ ਕੰਧ ਵਾਲਾ ਹਾਜ਼ਰ ਖਾਂ (ਫਾਜ਼ਿਲਕਾ), ਮੌੜ, ਮਖੂ ਤੇ ਦਿਉਣ ਵਿਖੇ ਪ੍ਰੋਗਰਾਮ ਪੇਸ਼ ਕੀਤੇ ਗਏ । ਪਿੰਡ ਕੰਧ ਵਾਲਾ 'ਚ ਕੀਤੇ ਜਾਦੂ ਦੇ ਸ਼ੋਅ ਤੋਂ ਇਲਾਵਾ ਦਸਮੇਸ਼ ਯੂਥ ਕਲੱਬ ਆਸਾ ਬੁੱਟਰ ਦੇ ਸਹਿਯੋਗ ਨਾਲ 'ਦੇਵ ਪੁਰਸ਼ਾਂ ਦੀ ਹਾਰ' ਨਾਟਕ ਖੇਡਿਆ ਗਿਆ । ਜਿਸ ਵਿਚ ਅਖੌਤੀ ਬਾਬਿਆਂ, ਤਾਂਤਰਿਕਾਂ ਦਾ ਬਾਖੂਬੀ ਪਰਦਾਫਾਸ਼ ਕੀਤਾ ਗਿਆ ਸੀ । ਪ੍ਰੋਗਰਾਮ ਵਿੱਚ ਹਜ਼ਾਰਾਂ ਲੋਕਾਂ ਨੇ ਸ਼ਮੂਲੀਅਤ ਕੀਤੀ । ਪ੍ਰੋਗਰਾਮ ਦੀ ਸਫਲਤਾ ਲਈ ਪਿੰਡ ਕੰਧ ਵਾਲਾ ਦੇ ਸਰਪੰਚ ਸ: ਮਹਿੰਦਰ ਸਿੰਘ ਕਮਾਲੀਆ, ਡਾ: ਝਿਲਮਿਲ ਸਿੰਘ ਤੇ ਤਰਕਸ਼ੀਲ ਆਗੂ ਸੁਰਿੰਦਰ ਸਿੰਘ ਦੁਆਰਾ ਕੀਤੀ ਸਰਗਰਮੀ ਸਲਾਹੁਣਯੋਗ ਸੀ । ਅਜਿਹੇ ਹੀ ਪ੍ਰੋਗਰਾਮ ਪਿੰਡ ਮੌੜ ਤੇ ਦਿਉਣ ਵਿਚ ਵੀ ਪੇਸ਼ ਕੀਤੇ ਗਏ । 26 ਸਤੰਬਰ '93 ਨੂੰ ਸਭਿਆਚਾਰਕ ਪ੍ਰਬੰਧਕੀ ਕਮੇਟੀ ਮੱਖੂ ਦੁਆਰਾ ਕਰਵਾਏ ਨਾਟਕ ਮੇਲੇ ਵਿਚ ਤਰਕਸ਼ੀਲਾਂ ਵਲੋਂ ਇਕ ਘੰਟਾ ਦਿਲਚਸਪ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ । ਮੰਡੀ ਲਾਧੂਕਾ ਨੇੜਲੇ ਪਿੰਡ ਫਤੇਗੜ੍ਹ ਵਿਚ ਵੀ ਸਥਾਨਕ ਨੌਜਵਾਨਾਂ ਦੇ ਸੱਦੇ ਤੇ ਮੈਜ਼ਿਕ ਸ਼ੋਅ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ । ਸਾਰੀਆਂ ਥਾਵਾਂ ਤੇ ਤਰਕਸ਼ੀਲਾਂ ਵੱਲੋਂ ਮਾਨਸਿਕ ਰੋਗੀਆਂ ਤੋਂ ਲੁਹਾਏ ਗਏ ਧਾਗੇ ਤਵੀਤਾਂ ਦੀ ਖਿੱਚ ਭਰਪੂਰ ਪੋਸਟਰ-ਪੁਸਤਕ ਪ੍ਰਦਰਸ਼ਨੀ ਨੇ ਲੋਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ । ਤਰਕਸ਼ੀਲਾਂ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਚਲਾਏ ਜਾ ਰਹੇ ਮਨੋਰੋਗ ਇਲਾਜ ਕੇਂਦਰਾਂ ਬਾਰੇ ਜਾਣਕਾਰੀ ਦਿੱਤੀ । ਮੁਕਤਸਰ-ਲੱਖੇਵਾਲੀ ਇਕਾਈ ਦੇ ਆਗੂਆਂ ਸੀ ਗਣਪਤ ਰਾਮ, ਡਾ. ਮਲਕੀਤ, ਸ਼ੀਸ਼ਪਾਲ ਨੇ ਇਸ ਪ੍ਰੋਗਰਾਮ ਵਿਚ ਭਰਵਾਂ ਸਹਿਯੋਗ ਦਿੱਤਾ ।

—ਕੇ. ਸੀ. ਰੁਪਾਣਾ





# ਪੁਲੀਸ ਦੇ ਛਿੱਤਰ ਅਤੇ ਬਜਰੰਗ ਬਲੀ

ਗੈਬੀ ਸ਼ਕਤੀਆਂ ਦੇ ਵਾਰਸ ਅਖਵਾਉਣ ਵਾਲੇ ਰਾਜੂ ਉਰਫ ਦੁਖੀਆ ਰਾਮ ਉਰਫ ਬਜਰੰਗ ਬਲੀ ਨਾਂ ਦੇ ਇਕ ਵਿਅਕਤੀ ਨੇ ਨਥਾਣਾ ਨੇੜੇਲੇ ਗੰਗਾ, ਗਿੱਦੜ, ਪਿੰਡਾਂ ਵਿਚ ਟਿਕਾਣਾ ਮੱਲਿਆ । ਕੁਝ ਦਿਨ ਉਹ ਸਾਇਕਲ ਚਲਾਉਣ, ਛਾਲਾਂ ਲਗਾਉਣ ਅਤੇ ਹੋਰ ਕਈ ਹੱਥ ਫੇਰੀਆਂ ਦੇ ਖੇਲ ਦਿਖਾਉਂਦਾ ਰਿਹਾ । ਇਨ੍ਹਾਂ ਸਾਰੇ ਕਰਤੱਵਾਂ ਨੂੰ ਉਹ ਦੇਵੀ ਮਾਤਾ ਅਤੇ ਬਜਰੰਗ ਬਲੀ ਦੀ ਸ਼ਕਤੀ ਦੱਸਦਾ ਸੀ । ਖੇਲ ਦਿਖਾਉਣ ਤੋਂ ਬਾਅਦ ਉਸ ਨੇ ਪਿੰਡ ਗੰਗਾ ਵਿਚੋਂ ਦੇਵੀ ਮਾਤਾ ਅਤੇ ਬਜਰੰਗ ਬਲੀ ਦੀ ਸ਼ੋਅ ਦੇ ਨਾਂ ਤੇ ਚੰਗੀ ਕਣਕ ਇਕੱਠੀ ਕੀਤੀ ਉਸ ਨੇ ਪਿੰਡ ਦੀ ਪੰਡਤਾਣੀ, ਪੰਡਤਾਣੀ ਦਾ ਪੁੱਤਰ ਪਾਲੀ ਅਤੇ ਰਵੀਦਾਸੀਆਂ ਦੇ ਕੁੱਝ ਮੁੰਡਿਆਂ ਨੂੰ ਲਾਲਚ ਦੇ ਕੇ ਆਪਣੇ ਸ਼ਰਧਾਲੂ ਬਣਾਇਆ ਤਾਂ ਕਿ ਉਹ ਵੀ ਉਸ ਵਿਚ ਗੈਬੀ ਸ਼ਕਤੀਆਂ ਹੋਣ ਦੀ ਪੁਸ਼ਟੀ ਕਰਿਆ ਕਰਨ । ਦੁਖੀਆ ਰਾਮ ਦੀ ਇਹ ਸਾਰੀ ਜੁੰਡਲੀ ਲਗਭਗ ਦੋ ਹਫਤੇ ਗੰਗਾ ਅਤੇ ਗਿੱਦੜ ਪਿੰਡਾਂ ਵਿਚ ਵਾਲ ਖਿਲਾਰਕੇ, ਸਿਰਾਂ ਤੇ ਲਾਲ ਪੱਟੀਆਂ ਬੰਨ੍ਹ ਕੇ ਅਤੇ ਹੋਰ ਕਈ ਤਰਾਂ ਦੇ ਭੂਤਾਂ ਵਾਲੇ ਖੇਖਣ ਕਰਕੇ ਲੋਕਾਂ ਨੂੰ ਵਹਿਮਾਂ ਭਰਮਾਂ ਵਿਚ ਫਸਾਉਣ ਲਈ ਗੁੰਮਰਾਹ ਕਰਦੀ ਰਹੀ । ਇਨ੍ਹਾਂ ਨੂੰ ਵੇਖਕੇ ਪਿੰਡ ਗਿੱਦੜ ਦੀਆਂ ਕੁਝ ਵਹਿਮੀ ਔਰਤਾਂ ਵੀ ਡਰ ਕਾਰਣ ਪਾਗਲਪਨ ਜਿਹਾ ਦਿਖਾਉਣ ਲੱਗੀਆਂ (ਖੇਡਨ ਲੱਗੀਆਂ) ਦੁਖੀਆ ਰਾਮ ਨੇ ਲੋਕਾਂ ਨੂੰ ਅਜਿਹੇ ਵਹਿਮਾਂ ਵਿਚ ਉਲਝਾ ਕੇ ਅਤੇ ਅੰਧ ਵਿਸ਼ਵਾਸ਼ ਪੈਦਾ ਕਰਕੇ ਕਣਕ, ਖੇਸ, ਕਪੜੇ ਆਦਿ ਬਟੋਰਨੇ ਜਾਰੀ ਰੱਖੇ । ਪਿੰਡ ਗਿੱਦੜ ਦੀ ਪੰਚਾਇਤ, ਗੰਗਾ ਦੀ ਯੂਥ ਕਲੱਬ ਨੇ ਖਫਾ ਹੋ ਕੇ ਉਨ੍ਹਾਂ ਨੂੰ ਥਾਣਾ ਦਿਖਾਉਣ ਦੀ ਧਮਕੀ ਦਿੱਤੀ । ਦੁੱਖੀਆ ਰਾਮ ਦੀ ਜੁੰਡਲੀ ਨੇ ਪਿੰਡ ਗੰਗਾ ਦੇ ਇਤਿਹਾਸਕ ਸਰੋਵਰ ਅਤੇ ਮੰਦਰ ਵਿਚ ਗੰਗਾ, ਗਿੱਦੜ ਦੀਆਂ ਪੰਚਾਇਤਾਂ ਨੂੰ ਮਾਰ ਦੇਣ ਲਈ ਕਾਲੀ ਮਾਤਾ ਅਤੇ ਬਜਰੰਗ ਬਲੀ ਦੇ ਨਾਂ ਸੁੱਖਾਂ ਸੁੱਖੀਆਂ । ਇਤਿਹਾਸਕ ਸਰੋਵਰ'ਤੇ ਭੂਤਾਂ ਵਾਲੇ ਖੇਖਣ ਜਿਹੇ ਕਰਕੇ ਚੀਕਾਂ ਮਾਰੀਆਂ ਅਤੇ ਬੀੜੀਆਂ ਪੀਤੀਆਂ । ਪਿੰਡ ਗੰਗਾ ਦੀ ਯੂਥ ਕਲੱਬ ਦੇ ਨੌਜਵਾਨਾਂ ਨੇ ਉਨਾਂ ਨੂੰ ਅਜਿਹਾ ਕਰਨ ਤੋਂ ਵਰਜਿਆ ਪਰ ਭੂਤਰੀ ਹੋਈ ਇਹ ਪਾਖੰਡੀਆਂ ਦੀ ਜੁੰਡਲੀ ਕਲੱਬ ਵਾਲਿਆਂ ਨਾਲ ਹੱਥੋ ਪਾਈ ਹੋ ਪਈ । ਦੁਖੀਆ ਰਾਮ ਉਸ ਸਮੇਂ ਆਪਣੇ ਆਪ ਵਿਚ ਬਜਰੰਗ ਬਲੀ ਦੀ ਸ਼ਕਤੀ ਬੋਲਦਾ ਸੀ ਅਤੇ ਪਿੰਡ ਦੀ ਪੰਡਤਾਣੀ ਨੇ ਕਾਲਕਾ ਦੇਵੀ ਬਣ ਕੇ ਕਈ ਮੁੰਡਿਆਂ ਦੇ ਥੱਪੜ ਮਾਰੇ । ਪੰਚਾਇਤ ਅਤੇ ਕਲੱਬ ਵਲੋਂ ਇਨ੍ਹਾਂ ਪਾਖੰਡੀਆਂ ਵਿਰੁੱਧ ਥਾਣੇ ਇਤਲਾਹ ਦੇਣ ਉਪਰੰਤ ਪੁਲਸ ਨੇ ਇਸ ਸਾਰੀ ਜੁੰਡਲੀ ਨੂੰ ਗ੍ਰਿਫਤਾਰ ਕਰ ਲਿਆ । ਨਥਾਣਾ ਥਾਣੇ ਵਿਚ ਲਿ ਜਾਕੇ ਜਦ ਐਸ. ਐਚ. ਓ. ਜਗਜੀਤ ਸਿੰਘ ਨੇ ਦੁਖੀਆ ਰਾਮ ਨੂੰ ਉਸ ਵਿਰੁੱਧ ਆਈ ਸ਼ਿਕਾਇਤ ਦਾ ਕਾਰਣ ਪੁੱਛਿਆ ਤਾਂ ਦੁਖੀਆ ਰਾਮ ਨੇ ਕਿਹਾ ਬਜ਼ਰੰਗ ਬਲੀ ਦੀ ਜੈ, ਜੇਕਰ ਉਸਨੂੰ ਕੁੱਟਿਆ ਗਿਆ ਤਾਂ ਉਹ ਕਾਲਕਾ ਦੇਵੀ ਅਤੇ ਬਜਰੰਗ ਬਲੀ ਦਾ ਕ੍ਰਿਸ਼ਮਾਂ ਤੁਰੰਤ ਦਿਖਾਵੇਗਾ' ਅਜਿਹਾ ਕਹਿਣ ਦੀ ਹੀ ਦੇਰ ਸੀ ਐਸ. ਐਚ. ਓ. ਨੇ ਪੱਟਾ ਚੁੱਕ ਲਿਆ ਅਤੇ ਦੁਖੀਆ ਰਾਮ ਦੀ ਮੁਰੰਮਤ ਕਰਨੀ ਸ਼ੁਰੂ ਕਰ ਦਿੱਤੀ । ਜਿਉਂ-ਜਿਉਂ ਕੁਟਾਪਾ ਹੁੰਦਾ ਗਿਆ ਤਿਉਂ ਤਿਉਂ ਸਾਰੇ ਭੂਤ ਨਿਕਲ ਦੇ ਗਏ ਅਤੇ ਥੋੜੇ ਮਿੰਟਾਂ ਵਿਚ ਹੀ ਦੁਖੀਆ ਰਾਮ ਇਹ ਕਹਿਣ ਲੱਗਾ 'ਬੱਚਿਆਂ ਵਾਲਿਓ ਮੈਨੂੰ ਬਖਸ਼ ਦਿਓ ਮੇਰੇ ਵਿਚ ਕੋਈ ਗੈਬੀ ਸ਼ਕਤੀ ਨਹੀਂ ਮੈਂ ਤਾਂ ਪੈਸਾ ਕਮਾਉਣ ਲਈ ਹੀ ਸਾਰਾ ਠਕਠਕਾ ਰਚਿਆ ਸੀ । ਛਿੱਤਰ ਵੱਜਣ ਉਪਰੰਤ ਦੁਖੀਆ ਰਾਮ ਨੇ ਪਾਖੰਡ ਕਰਕੇ ਲੋਕਾਂ ਨੂੰ ਗੁੰਮਰਾਹ ਕਰਨ ਤੋਂ ਤੋਬਾ ਕੀਤੀ ਅਤੇ ਉਸ ਦੀ ਜੁੰਡਲੀ ਨੇ ਵੀ ਅਜਿਹੇ ਪਾਖੰਡ ਛੱਡ ਕੇ ਕਿਰਤ ਕਮਾਈ ਕਰਨ ਦਾ ਪ੍ਰਣ ਕਰ ਲਿਆ ।

## ਇਕਾਈ ਰਾਮਪੁਰਾ

ਰਾਮਪੁਰਾ ਇਕਾਈ ਵਲੋਂ ਰਾਮਪੁਰਾ ਦੇ ਸੀਨੀਅਰ ਸੈਕੰਡਰੀ ਸਕੂਲ ਵਿਖੇ ਇਕ ਐਜੂਕੇਸ਼ਨ ਕੈਂਪ ਲਾਇਆ ਗਿਆ । ਇਸ ਕੈਂਪ ਦੇ ਬੁਲਾਰੇ ਸੰਪਾਦਕ "ਤਰਕਸ਼ੀਲ" ਬਲਵਿੰਦਰ ਬਰਨਾਲਾ ਨੇ ਤਕਰੀਬਨ 4 ਘੰਟੇ ਹਿਪਨੋਟਿਜ਼ਮ ਅਤੇ ਮਾਨਸਿਕ ਰੋਗਾਂ ਸਬੰਧੀ ਅਮਲੀ ਤਜ਼ਰਬਿਆਂ ਰਾਹੀਂ ਭਰਪੂਰ ਜਾਣਕਾਰੀ ਦਿੱਤੀ । ਕੈਂਪ ਦੀ ਪ੍ਰਧਾਨਗੀ ਸਥਾਨਕ ਇਕਾਈ ਦੇ ਪ੍ਰਧਾਨ ਸ੍ਰੀ ਸੁਰਿੰਦਰ ਕੁਮਾਰ ਨੇ ਕੀਤੀ । ਇਸ ਇਕਾਈ ਨੇ ਰਾਮਪੁਰਾ ਸ਼ਹਿਰ ਦੇ ਵੱਖ ਵੱਖ ਮੁਹੱਲਿਆਂ ਵਿਚ ਮੈਜਿਕ ਸ਼ੋਅ ਦੇ 14 ਪ੍ਰੋਗਰਾਮ ਵੀ ਕੀਤੇ ।

# ਸੱਚੀਆਂ ਪੁੱਛਾਂ ਨਕਲੀ ਪੀਰ

—ਸ਼ੇਰਬਾਜ਼ ਸਿੰਘ—

ਸਾਡੇ ਪਿੰਡ ਵੀਰਵਾਰ ਵਾਲੇ ਦਿਨ ਇੱਕ ਚੇਲਾ ਪੁੱਛਾਂ ਦਿੰਦਾ ਸੀ, ਉਸਦੇ ਡੇਰੇ ਤੇ ਹਰ ਵੀਰਵਾਰ ਕਾਫੀ ਇਕੱਠ ਹੁੰਦਾ ਸੀ। ਅਸੀਂ ਵੀ ਪੰਜ-ਸੱਤ ਨੌਜਵਾਨ ਹਰ ਵਾਰ ਉੱਥੇ ਜਾ ਕੇ ਚੇਲੇ ਤੇ ਸ਼ਰਧਾਲੂਆਂ ਦੇ ਕਾਰਿਆਂ ਨੂੰ ਵੇਖਦੇ। ਇਕ ਵਾਰ ਬਾਬੇ ਦੇ ਕਿਸੇ ਸ਼ਰਧਾਲੂ ਨੇ ਬੱਕਰਾ ਦੇਣਾ ਸੀ, ਉਸ ਦਿਨ ਦੀਵਾਨ ਪੂਰਾ ਭਰਿਆ ਹੋਇਆ ਸੀ। ਬਾਬੇ ਦੇ ਹੋਰ ਚੇਲੇ ਬਾਲਕੇ ਉਸ ਦਿਨ ਅਬਲੂ ਕੋਟਲੀ ਤੋਂ ਆਏ ਸਨ। ਉਹਨਾਂ ਬੱਕਰੇ ਦਾ ਚਰਾਗਾਂ ਮੂਹਰੇ ਮੱਥਾ ਟਿਕਾ ਕੇ ਉਸਨੂੰ ਝਟਕਾ ਕੇ ਸਾਰੇ ਸ਼ਰਧਾਲੂਆਂ'ਚ ਵੰਡ ਦਿੱਤਾ। ਸ਼ਰਾਬ ਦਾ ਚੜਾਵਾ ਵੀ ਚੜਿਆ ਸੀ, ਬਾਬੇ ਖਾ ਪੀ ਕੇ ਲੱਗ ਪਏ ਢੋਲਕੀਆਂ ਛੈਣੇ ਖੜਕਾਉਣ। 10-15 ਮਿੰਟ ਉਨ੍ਹਾਂ ਨੇ ਢੋਲਕੀਆਂ-ਛੈਣਿਆਂ ਨਾਲ ਪੂਰਾ ਰੰਗ ਬੰਨ੍ਹਿਆ। ਇੰਨੇ ਨੂੰ ਸਾਡੇ ਵਿਚੋਂ ਇਕ ਸਿਰ ਮਾਰਨ ਲੱਗ ਪਿਆ। ਅਸੀਂ ਸਾਰੇ ਇਹ ਵੇਖਕੇ ਬਹੁਤ ਹੈਰਾਨ ਹੋਏ। ਉਹ ਸਿਰ ਮਾਰਦਾ-ਮਾਰਦਾ ਬਾਬਿਆਂ ਦੇ ਚਰਾਗਾਂ ਮੂਹਰੇ ਜਾਂਦਾ ਰਿਹਾ। ਉਸਨੂੰ ਵੇਖਕੇ ਚੇਲਾ ਕਹਿਣ ਲੱਗਾ ਇਸਨੂੰ ਉਡੰਤ ਲੱਗ ਗਈ ਐ। ਪਰ ਸਿਰ ਘੁਮਾਉਣ ਵਾਲਾ ਉੱਚੀ ਉੱਚੀ ਬੋਲਣ ਲੱਗਾ, "ਮੈਂ ਲਾਲਾਂ ਆਲਾਂ ਪੀਰ ਆਂ, ਲਾਲਾਂ ਆਲਾ ........ਅੱਜ ਮੈਂ ਦੁਖੀਆਂ ਦੇ ਦੁੱਖ ਦੂਰ ਕਰੂੰ।" ਏਨਾ ਕਹਿ ਕੇ ਉਹ ਫਿਰ ਸਿਰ ਮਾਰਨ ਲੱਗ ਪਿਆ। ਉਹ ਫਿਰ ਬੋਲਿਆ "ਉਹ ਖੜਾ ਹੋ ਜੇ" ਜਿਹੜਾ ਕਹਿੰਦਾ ਮੇਰਾ ਪਿਊ ਮੈਨੂੰ ਜ਼ਮੀਨ'ਚੋਂ ਹਿੱਸਾ ਨਹੀਂ ਦਿੰਦਾ, ਨਾਲੇ ਅਗੇ ਨਾਲੋਂ ਮੇਰਾ ਕੰਮ ਘੱਟ ਐ।"ਸਾਡੀ ਮੰਡੀ ਦਾ ਇਕ ਡਾਕਟਰ ਇਹ ਸੁਣਕੇ ਹੱਥ ਬੰਨ੍ਹ ਕੇ ਖੜੋ ਗਿਆ, ਕਹਿੰਦਾ ਹਾਜ਼ਰ ਆਂ ਬਾਬਿਓ"। ਪੀਰ ਨੇ ਬੋਲਣਾ ਸ਼ੁਰੂ ਕੀਤਾ, "ਉਦੋਂ ਤਾਂ ਪਾਣੀ ਦੇ ਟੀਕੇ ਲਾ-ਲਾ ਲੋਕਾਂ ਦੇ ਪਾਸੇ ਵਿੰਨ੍ਹ ਕੇ ਛਿੱਲ ਲਾਹੁੰਦਾ ਸੀ। ਉਦੋਂ ਨੀ ਸੀ ਪਤਾ ਮੇਰੇ ਮੂਹਰੇ ਆਉਣ-ਗੀਆਂ। ਜਾਹ। ਤੇਰੇ ਕੰਮ ਸ਼ੁਧ ਹੋ ਜਾਣਗੇ ਬਾਬਿਆਂ ਦੀਆਂ ਪੰਜ ਚੌਕੀਆਂ ਭਰੀਂ ਤੇ ਨਾਲੇ ਇੱਕ ਘੋੜਾ ਚੜ੍ਹਾ ਦੇਵੀਂ।" ਏਨਾਂ ਆਖ ਕੇ ਉਹ ਫਿਰ ਸਿਰ ਮਾਰਨ ਲੱਗਾ। ਫਿਰ ਖੜੋ ਕੇ ਬੋਲਿਆ, "ਉਹ ਮਾਈ ਖੜੀ ਹੋ ਜੇ ਜੀਹਦੇ ਨੂੰਹ-ਪੁੱਤ ਉਹਨੂੰ ਚੰਗਾ ਨੀ ਸਮਝਦੇ ਤੇ ਨਾਲੇ ਉਹਦੇ ਗੋਡੇ ਦੂਖਦੇ ਆ।" ਸਾਡੀ ਘਰਾਂ'ਚੋਂ ਤਾਈ ਲਗਦੀ ਇਕ ਔਰਤ ਹੱਥ ਜੋੜ ਕੇ ਖੜ੍ਹ ਗਈ। ਕਹਿੰਦੀ ਹਾਜਰ ਆਂ ਬਾਬੇ ਕਿਓ। "ਮਾਈ ਹੁਣ ਤੂੰ ਭੋਗਦੀ ਆਂ ਦੁੱਖ," ਉਦੋਂ ਤਾਂ ਦੇਸੀ ਘਿਉ'ਚ ਦਸੌਰੀ ਰਲਾ ਰਲਾ ਵੇਚਦੀ ਸੀ ਕਾਮੇ ਸੀਰੀਆਂ ਨੂੰ, ਉਹਨਾਂ ਗਰੀਬਾਂ ਬਾਰੇ ਤਾਂ ਕਦੇ ਨੀਂ ਸੀ ਸੋਚਿਆ ਹੁਣ ਤੇਰੇ ਪੁੱਤ ਵੀ ਨੀਂ ਸਿਆਣਦੇ, ਜਿੰਨਾਂ ਖਾਤਿਰ ਤੂੰ ਬੇਈਮਾਨੀਆਂ ਕਰਦੀ ਰਹੀ।" ਬਾਬਿਓ! ਰਹਿਮ ਕਰੋ ਮੇਰੇ ਤੇ, ਮਾਈ ਥਰ ਥਰ ਕੰਬਣ ਲੱਗੀ। ਹੱਥ ਚੱਕ ਕੇ ਪੀਰ ਬੋਲਿਆ, "ਜਾਹ ਮਾਈ ਤੇਰੇ ਦੁੱਖ ਕਲੇਸ਼ ਕੱਟੇ ਜਾਣਗੇ, ਪੰਜ ਚੌਕੀਆਂ ਸਵਾ ਸਵਾ ਸੇਰ ਦੀ ਦੇਗ ਚੜਾਈਂ ਬਾਬਾ ਮਿਹਰ ਕਰੂਗਾ। ਸੱਚੀਆਂ ਪੁੱਛਾਂ ਸੁਣਕੇ ਪਿੰਡ,ਚੋਂ ਆਏ ਬੁੜੀਆਂ ਬੰਦੇ ਖਿਸਕਣੇ ਸ਼ੁਰੂ ਹੋ ਗਏ। ਚੇਲੇ ਨੇ ਦਿਮ ਢਾਣਾ ਖਿਲਰਦਾ ਵੇਖਕੇ ਸਿਰ ਮਾਰਨ ਵਾਲੇ ਆਦਮੀ ਨੂੰ ਬਾਹੋਂ ਫੜ੍ਹ ਕੇ ਬਿਠਾਉਂਣਾ ਚਾਹਿਆ ਪ੍ਰੰਤੂ ਉਸਨੇ ਪਹਿਲਾਂ ਹੀ ਚੇਲੇ ਨੂੰ ਧੱਕਾ ਮਾਰਿਆ ਤੇ ਕਹਿਣ ਲੱਗਾ ਸਾਲੇ ਲਾਲਾਂ ਆਲੇ ਪੀਰ ਦੇ, ਲੱਗੇ ਆ ਲੋਕਾਂ ਨੂੰ ਬੁੱਧੂ ਬਣੌਣ। ਤੁਹਾਥੋਂ ਆਵਦੇ ਮਸਲੇ ਤਾਂ ਹੱਲ ਨੀ ਹੁੰਦੇ, ਲੋਕਾਂ ਦਾ ਕੀ ਸੁਆਰੋਂਗੇ। ਲਾਹਣਤ ਐ ਇਹੋ ਜੇ ਪੀਰਾਂ ਨੂੰ ਤੇ ਚੇਲਿਆਂ ਨੂੰ ਵੀ। ਇਹ ਸੁਣ ਕੇ ਚੇਲਾ ਹੱਥ ਬੰਨ੍ਹ ਖੜੋਤਾ, ਮਿੰਨਤਾਂ ਤਰਲੇ ਕਰਨ ਲੱਗਾ। ਉਸਨੇ ਅੱਗ ਤੋਂ ਦੀਵਾਨ ਲਾਉਣ, ਪੁੱਛਾਂ ਦੇਣ ਦੀ ਤੋਬਾ ਕੀਤੀ। ਕੁਝ ਸਮੇਂ ਬਾਅਦ ਉਹ ਚੇਲਾ ਸਾਡੇ ਪਿੰਡੋਂ ਚਲਾ ਗਿਆ ਤੇ ਅੱਜ ਕੱਲ੍ਹ ਜੀਪ ਦਾ ਡਰਾਈਵਰ ਹੈ। ਹੁਣ ਜਦ ਵੀ ਕਿਤੇ ਸੱਚੀਆਂ ਪੁੱਛਾਂ ਦੀ ਗੱਲ ਚਲਦੀ ਹੈ ਤਾਂ ਸਾਡਾ ਸਾਰਿਆਂ ਦਾ ਹਾਸਾ ਨਹੀਂ ਰੁਕਦਾ।

## ਇਕਾਈ ਸੰਗਰੂਰ

ਇਸ ਇਕਾਈ ਵਲੋਂ ਇਸ ਸ਼ੈਸ਼ਨ ਦਾ ਦੂਸਰਾ ਭਰਵਾਂ ਤਰਕਸ਼ੀਲ ਮੇਲਾ ਸੰਗਰੂਰ ਵਿਖੇ ਇੰਪਰੂਵਮੈਂਟ ਟਰੱਸਟ ਦੇ ਪਾਰਕ ਵਿਚ ਕਰਵਾਇਆ ਗਿਆ। ਇਸਨੂੰ ਵੱਡੀ ਗਿਣਤੀ ਵਿਚ ਲੋਕਾਂ ਨੇ ਰਾਤ ਦੇ ਡੇਢ ਵਜੇ ਤੱਕ ਮਾਣਿਆ। ਇਸ ਮੇਲੇ ਦਾ ਉਦਘਾਟਨ ਸ੍ਰੀਮਤੀ ਨਮਰਤਾ ਕਲਸੀ, ਚੇਅਰਪਰ-ਸਨ, ਰੈੱਡ ਕਰਾਸ ਹਸਪਤਾਲ ਭਲਾਈ ਸ਼ਾਖਾ ਸੰਗਰੂਰ ਨੇ ਕੀਤਾ। ਸਥਾਨਕ ਇਕਾਈ ਦੇ ਆਗੂਆਂ ਵਲੋਂ ਤਰਕਸ਼ੀਲ ਕਿਤਾਬਾਂ ਦਾ ਇਕ ਸੈੱਟ ਦੇ ਕੇ ਸ੍ਰੀਮਤੀ ਨਮਰਤਾ ਕਲਸੀ ਨੂੰ ਸਨਮਾਨਤ ਕੀਤਾ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਵਲੋਂ ਜਿਥੇ ਤਰਕਸ਼ੀਲ ਸੁਸਾਇਟੀ ਦੇ ਮੰਤਵਾਂ ਅਤੇ ਉਦੇਸ਼ਾਂ ਬਾਰੇ ਜਾਣਕਾਰੀ ਦਿੱਤੀ ਗਈ ਉਥੇ ਜਾਦੂ ਦੇ ਟ੍ਰਿਕਾਂ ਨੂੰ ਕੇਵਲ ਇਕ ਕਲਾ ਦੇ ਤੌਰ ਤੇ ਦੱਸਿਆ। ਤਰਕਸ਼ੀਲ ਦੇ ਸੰਪਾਦਕ ਬਲਵਿੰਦਰ ਬਰਨਾਲਾ ਵਲੋਂ ਮਾਨਸਿਕ ਰੋਗਾਂ ਉੱਪਰ ਤਕਰੀਰ ਕੀਤੀ ਗਈ। ਉਹਨਾਂ ਹਿਪਨੋਟਿਜ਼ਮ ਦੀ ਮਾਨਸਿਕ ਰੋਗਾਂ ਦੇ,ਇਲਾਜ ਸਬੰਧੀ ਉਚਿਤ ਵਰਤੋਂ ਅਤੇ ਸਾਰਥਿਕਤਾ ਤੇ ਵੀ ਚਾਨਣ ਪਾਇਆ।

ਸਾਥੀ ਸੁਖਦੇਵ ਧੂਰੀ, ਜੰਟਾ ਸਿੰਘ ਰਾਮਪੁਰਾ ਦੀਆਂ ਟੀਮਾਂ ਵਲੋਂ ਜਾਦੂ ਦੇ ਬਹੁਤ ਹੀ ਸ਼ਾਨਦਾਰ ਟਰਿੱਕ ਦਿਖਾਏ ਗਏ। ਮਾਛੀਵਾੜਾ ਨਾਟਕ ਮੰਚ ਵਲੋਂ ਨਾਟਕ "ਦੇਵ ਪੁਰਸ਼ ਹਾਰ ਗਏ", ਤੇ 'ਕੁੱਖ ਦੀ ਅੱਗ' ਆਦਿ ਖੇਡੇ ਗਏ।





# ਬਨਾਵਟੀ ਮੀਂਹ

—ਰਾਜਪਾਲ ਸਿੰਘ—

ਮੀਂਹ ਦੀ ਧਰਤੀ ਉਪਰਲੇ ਜੀਵਨ ਲਈ ਬਹੁਤ ਮਹੱਤਤਾ ਹੈ। ਵਿਸ਼ਾਲ ਸਮੁੰਦਰਾਂ ਵਿਚ ਵਾਸ਼ਪ ਬਣ ਬਣਕੇ ਉਡਦਾ ਲੱਖਾਂ ਟਨ ਪਾਣੀ ਹਵਾਵਾਂ ਦੁਆਰਾ ਧਰਤੀ ਦੇ ਵੱਖ ਵੱਖ ਹਿੱਸਿਆਂ ਉੱਪਰ ਪਹੁੰਚ ਕੇ ਮੀਂਹ ਦੇ ਰੂਪ ਵਿਚ ਵਰ੍ਹਦਾ ਹੈ ਜੋ ਫਿਰ ਬਨਾਸਪਤੀ ਅਤੇ ਜੀਵ-ਜੰਤੂਆਂ ਦੇ ਜੀਵਨ-ਚੱਕਰ ਵਿਚ ਅਤਿ ਮਹੱਤਵਪੂਰਨ ਰੋਲ ਨਿਭਾਉਂਦਾ ਹੋਇਆ ਆਪਣਾ ਜੀਵਨ ਚੱਕਰ ਪੂਰਾ ਕਰਦਾ ਰਹਿੰਦਾ ਹੈ। ਮੀਂਹ ਨਾ ਪੈਣ ਦੀ ਹਾਲਤ ਵਿਚ ਜਿਥੇ ਪੌਦੇ ਅਤੇ ਜੀਵ-ਜੰਤੂ ਮੁਰਝਾ ਕੁਮਲਾ ਕੇ ਚੁਪਚਾਪ ਮੌਤ ਵੱਲ ਧੱਕੀਦੇ ਜਾਂਦੇ ਹਨ ਉਥੇ ਮਨੁੱਖ ਆਪਣੀ ਬੁੱਧੀ ਸਦਕਾ ਮੀਂਹ ਪਵਾਉਣ ਲਈ ਸ਼ੁਰੂ ਤੋਂ ਕੋਸ਼ਿਸ਼ਾਂ ਕਰਦਾ ਰਿਹਾ ਹੈ। ਪ੍ਰਾਰਥਨਾਵਾਂ ਕਰਨੀਆਂ, ਯੱਗ ਕਰਨੇ, ਬਲੀਆਂ ਦੇਣੀਆਂ, ਗੁੱਡੀਆਂ ਫੂਕਣੀਆਂ, ਨਾਚ ਕਰਨੇ ਆਦਿ ਕਰਮ ਪ੍ਰਾਚੀਨ ਮਨੁੱਖ ਦੀਆਂ ਇਹਨਾਂ 'ਕੋਸ਼ਿਸ਼ਾਂ' ਦੀਆਂ ਹੀ ਉਦਾਹਰਣਾਂ ਸਨ। ਅੱਜ ਵੀ ਜਿੰਨਾਂ ਲੋਕਾਂ ਦੀ ਬੁੱਧੀ ਹਜਾਰਾਂ ਸਾਲ ਪਹਿਲਾਂ ਹੋ ਗੁਜਰੇ ਮਨੁੱਖਾਂ ਦੀ ਬੁੱਧੀ ਦੇ ਪੱਧਰ ਬਰਾਬਰ ਹੀ ਖੜੀ ਹੈ ਉਹ ਮੀਂਹ ਪਵਾਉਣ ਲਈ ਇਹੋ ਜਿਹਾ ਕੁਝ ਹੀ ਕਰਦੇ ਹਨ। ਪ੍ਰੰਤੂ ਵਿਗਿਆਨ ਦੇ ਰਾਹ ਤੇ ਚਲਦਿਆਂ ਮਨੁੱਖੀ ਬੁੱਧੀ ਨੇ ਹੁਣ ਮੀਂਹ ਦੇ ਵਰਤਾਰੇ ਨੂੰ ਸਮਝ ਲਿਆ ਹੈ ਅਤੇ ਕੁਝ ਹੱਦ ਤੱਕ ਇਸਨੂੰ ਕੰਟਰੋਲ ਕਰਨ ਦੇ ਯੋਗ ਵੀ ਹੋ ਰਹੀ ਹੈ। ਵਿਗਿਆਨ ਦੀ ਮਦਦ ਨਾਲ ਮਨੁੱਖ ਇਸਦੇ ਕਾਬਲ ਹੋ ਗਿਆ ਹੈ ਕਿ ਜੇ ਕਿਸੇ ਇਲਾਕੇ ਉਪਰੋਂ ਜਲ ਵਾਸ਼ਪਾਂ ਨਾਲ ਭਰੇ ਬੱਦਲ ਬਿਨਾਂ ਵਰ੍ਹੇ ਲੰਘ ਰਹੇ ਹੋਣ ਤਾਂ ਉਹਨਾਂ ਤੇ 'ਐਕਸ਼ਨ' ਕਰਕੇ ਉਹਨਾਂ ਨੂੰ ਉਥੇ ਮੀਂਹ ਪਾਉਣ ਲਈ ਮਜਬੂਰ ਕੀਤਾ ਜਾ ਸਕੇ।

ਬਦਲਾਂ ਤੋਂ ਬਣਾਵਟੀ ਢੰਗ ਨਾਲ ਮੀਂਹ ਪਵਾਉਣ ਲਈ ਦੋ ਮੁੱਖ ਢੰਗਾਂ ਦੀ ਵਰਤੋਂ ਕੀਤੀ ਜਾਂਦੀ ਹੈ। ਪਹਿਲੀ ਵਿਧੀ ਵਿਚ ਬੱਦਲਾਂ ਉਪਰ ਅਜਿਹੇ ਪਦਾਰਥਾਂ ਦਾ ਛਿੜਕਾਉ ਕੀਤਾ ਜਾਂਦਾ ਹੈ ਜੋ ਬੱਦਲਾਂ ਵਿਚਲੇ ਜਲ ਵਾਸ਼ਪਾਂ ਨੂੰ ਆਪਣੇ ਦੁਆਲੇ ਇਕੱਠਿਆਂ ਕਰਕੇ ਉਹਨਾਂ ਦੀ ਪਾਣੀ ਦੀਆਂ ਵੱਡੀਆਂ ਬੂੰਦਾਂ ਬਣਨ ਦੀ ਪ੍ਰਕਿਰਿਆਂ ਨੂੰ ਤੇਜ਼ ਕਰਨ। ਇਹ ਕਰਨ ਲਈ ਬੱਦਲਾਂ ਉਪਰ ਹਵਾਈ ਜਹਾਜ਼ਾਂ ਰਾਹੀਂ ਕਾਰਬਨ, ਸੋਡੀਅਮ ਕਲੋਰਾਈਡ ਜਾਂ ਸਿਲਵਰ ਆਇਓਡਾਈਡ ਜਿਹੇ ਪਦਾਰਥਾਂ ਦਾ ਛਿੜਕਾਓ ਕੀਤਾ ਜਾਂਦਾ ਹੈ ਜਿਸ ਨਾਲ ਜਲ ਵਾਸ਼ਪਾਂ ਦੀ ਵੱਡੀਆਂ ਬੂੰਦਾਂ ਬਣਨ ਦੀ ਪ੍ਰਕਿਰਿਆ ਸ਼ੁਰੂ ਹੋਕੇ ਮੀਂਹ ਪੈਣ ਲੱਗ ਪੈਂਦਾ ਹੈ। ਦੂਸਰੀ ਵਿਧੀ ਬੱਦਲਾਂ ਨੂੰ ਠੰਡਾ ਕਰਕੇ ਮੀਂਹ ਪਵਾਉਣ ਦੀ ਹੈ। ਇਸ ਵਿਧੀ ਵਿਚ ਤਰਲ ਨਾਈਟਰੋਜਨ ਨਾਲ ਭਰੇ ਬਰਤਨਾਂ ਨੂੰ ਗੁਬਾਰਿਆਂ ਦੀ ਸਹਾਇਤਾ ਨਾਲ ਬੱਦਲਾਂ ਵਿਚ ਭੇਜਿਆ ਜਾਂਦਾ ਹੈ। ਜਦ ਗੁਬਾਰੇ ਉਪਰ ਚੜਦੇ ਹਨ ਤਾਂ ਤਰਲ ਨਾਈਟਰੋਜਨ ਵਾਸ਼ਪ ਬਣਕੇ ਬਹੁਤ ਠੰਡ ਪੈਦਾ ਕਰਦੀ ਹੈ। ਇਸ ਤਰਾਂ ਹਵਾ ਦਾ ਤਾਪਮਾਨ ਡਿੱਗ ਪੈਣ ਸਦਕਾ ਉਹ ਬੱਦਲਾਂ ਵਿਚਲੇ ਜਲ ਵਾਸ਼ਪਾਂ ਨੂੰ ਸੰਭਾਲੀ ਰੱਖਣ ਦੇ ਸਮਰੱਥ ਨਹੀਂ ਰਹਿੰਦੀ ਅਤੇ ਬੱਦਲਾਂ ਵਿਚਲੇ ਜਲਵਾਸ਼ਪਮੀਂਹ ਦੇ ਰੂਪ ਵਿਚ ਧਰਤੀ ਉਤੇ ਡਿੱਗਣ ਲਗਦੇ ਹਨ।

ਇਹਨਾਂ ਢੰਗਾਂ ਰਾਹੀਂ ਵਰਖਾ ਵਿਚ 20-25 ਪ੍ਰਤੀ-ਸ਼ਤ ਵਾਧਾ ਕਰ ਸਕਣਾ ਸੰਭਵ ਹੋਇਆ ਹੈ ਪ੍ਰਤੂੰ ਅਜੇ ਇਹਨਾਂ ਤਕਨੀਕਾਂ ਰਾਹੀਂ ਵਰਖਾ ਨੂੰ ਬਹੁਤਾ ਕੰਟਰੋਲ ਕੀਤੇ ਜਾਣਾ ਸੰਭਵ ਨਹੀਂ ਹੋਇਆ ਖਾਸ ਕਰ ਬੱਦਲਾਂ ਦੀ ਗਤੀ ਨੂੰ ਕੰਟਰੋਲ ਕਰ ਸਕਣਾ ਜਾਂ ਉਹਨਾਂ ਨੂੰ ਲੋੜ ਵਾਲੇ ਇਲਾਕਿਆਂ ਵਿਚ ਲੈ ਜਾਣਾ ਸੰਭਵ ਨਹੀਂ ਹੋ ਸਕਿਆ। ਪਰ ਜਿਸ ਤੇਜ਼ੀ ਨਾਲ ਵਿਗਿਆਨ ਤਰੱਕੀ ਕਰ ਰਿਹਾ ਹੈ ਉਸ ਵੱਲ ਵੇਖਦਿਆਂ ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਮਨੁੱਖ ਇਸਦੇ ਯੋਗ ਨਹੀਂ ਹੋ ਸਕੇਗਾ।

## ਦੁੰਮ-ਛੱਲਾ

ਇਕ ਧਾਰਮਿਕ ਆਗੂ ਧਾਰਮਿਕ ਗ੍ਰੰਥ ਦੇ ਵੇਰਵਿਆਂ ਨਾਲ ਜੀਵ ਹੱਤਿਆ ਨਾ ਕਰਨ ਬਾਰੇ ਲੈਕਚਰ ਦੇ ਰਿਹਾ ਸੀ। ਉਸਨੇ ਆਪਣੇ ਲੰਬੇ ਚੌੜੇ ਭਾਸ਼ਨ ਵਿਚ ਜੀਵ ਹੱਤਿਆ ਨੂੰ ਪਾਪ ਦੱਸਦਿਆਂ ਲੋਕਾਂ ਨੂੰ ਜੀਵ ਹੱਤਿਆ ਕਰਨ ਤੋਂ ਸੁਚੇਤ ਕੀਤਾ। ਅਗਲੇ ਦਿਨ ਉਹੀ ਆਗੂ ਕੀੜੇਮਾਰ ਦਵਾਈਆਂ ਦੀ ਦੁਕਾਨ ਤੇ ਖੜਾ ਆਖ ਰਿਹਾ ਸੀ, "ਸੇਠ ਜੀ ! ਨਰਮੇ ਨੂੰ ਸੁੰਡੀ ਪੈ ਗਈ ਐ, ਕੋਈ ਚੰਗੀ ਜਿਹੀ ਦਵਾਈ ਦਿਓਜਿਸ ਨਾਲ ਉਹ ਛੇਤੀ ਮਗਰੋਂ ਲਵ੍ਹੇ।" ਉਹਦਾ ਭਾਸ਼ਣ ਸੁਨਣ ਵਾਲੇ ਇਕ ਘੁਣਤਰੀ ਨੇ ਉਸਨੂੰ ਜੀਵ-ਹੱਤਿਆ ਨਾ ਕਰਨ ਬਾਰੇ ਅਖਿਆ ਤਾਂ ਧਾਰਮਿਕ ਆਗੂ ਕੋਲ ਕੋਈ ਜਵਾਬ ਨਹੀਂ ਸੀ।

—ਰਾਮ ਸਵਰਨ

# ਕਮਿਊਨਿਸਟ ਬਨਾਮ ਤਰਕਸ਼ੀਲਤਾ

—ਰਾਮ ਸਵਰਨ ਸਿੰਘ

'ਕਮਿਊਨਿਸਟ' ਸ਼ਬਦ ਦਾ ਨਾਂ ਮੂੰਹ ਤੇ ਆਉਂਦਿਆਂ ਹੀ ਮਨ ਵਿਚ ਇਕ ਮਿਹਨਤੀ, ਦ੍ਰਿੜ ਇਰਾਦੇ ਵਾਲੇ, ਹੱਕ-ਸੱਚ ਲਈ ਜੂਝ ਮਰਨ ਵਾਲੇ ਸੱਚੇ-ਸੁੱਚੇ ਸੂਝਵਾਨ ਮਨੁੱਖ ਦਾ ਅਕਸ ਉਭਰਦਾ ਹੈ। ਇਹ ਗੱਲ ਵੱਖਰੀ ਹੈ ਕਿ ਬਦਲਦੇ ਹਾਲਤਾਂ ਅਨੁਸਾਰ ਸਾਡੇ ਸਮਾਜ/ ਪ੍ਰਬੰਧ ਵਿਚ ਲੋਕਾਂ'ਚ 'ਕਮਿਊਨਿਸਟ' ਸ਼ਬਦ ਨੂੰ ਇਤਨਾ ਸਤਿਕਾਰ ਨਹੀਂ ਦਿੱਤਾ ਜਾਂਦਾ। 'ਕਮਿਊਨਿਸਟ' ਦਾ ਤਰਕਸ਼ੀਲਤਾ ਨਾਲ ਨਹੁੰ ਮਾਸ ਦਾ ਰਿਸ਼ਤਾ ਹੁੰਦਾ ਹੈ।

ਕਮਿਊਨਿਸਟ ਜਾਣਦੇ ਹਨ ਕਿ ਅਰਦਾਸਾਂ ਕਰਨ, ਸੁੱਖਾਂ ਸੁੱਖਣ, ਧਾਰਮਿਕ ਸਥਾਨਾਂ ਦੀ ਯਾਤਰਾ ਕਰਨ ਨਾਲ ਕੁਝ ਪ੍ਰਾਪਤੀ ਨਹੀਂ ਹੋ ਸਕਦੀ। ਪ੍ਰਾਪਤੀ ਤਾਂ ਲਗਨ, ਮਿਹਨਤ ਤੇ ਸਿਰੜ ਨਾਲ ਹੀ ਕੀਤੀ ਜਾ ਸਕਦੀ ਹੈ। ਉਹ ਧਰਮਾਂ ਜਾਤਾਂ ਦੀਆਂ ਵਲਗਣਾਂ ਤੋਂ ਉੱਪਰ ਉਠਦੇ ਹੋਏ ਇਨ੍ਹਾਂ ਨੂੰ ਹਾਕਮ ਜਮਾਤਾਂ ਦੇ ਸੰਦ ਗਰਦਾਨਦੇ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਫਿਰਕੂ ਦੰਗੇ ਭੜਕਾ ਕੇ ਸ਼ਾਤਰ ਸ਼ਾਸ਼ਤ੍ਰ ਆਪਣੇ ਸਿਆਸੀ ਮਨੋਰਥ ਪੂਰੇ ਕਰਨ ਲਈ ਯਤਨਸ਼ੀਲ ਰਹਿੰਦੇ ਹਨ। ਅਜਿਹੇ ਉੱਚੇ ਵਿਚਾਰਾਂ ਵਾਲੇ ਦਾਇਰੇ'ਚ ਕਈ ਅਖੌਤੀ ਕਮਿਊਨਿਸਟ ਪਿਛਾਂਹਖਿੱਚੂ ਕੰਮਾਂ'ਚ ਗਲਤਾਨ ਹਨ। ਅਗਸਤ 1986 ਵਿਚ ਬਲਾਕ ਤਲਵੰਡੀ ਸਾਬੋ ਦੇ ਕਮਿਊਨਿਸਟ ਪਾਰਟੀ ਦੇ ਸਕੱਤਰ ਗੁਰਤੇਜ ਗਿੱਲ ਦੇ 'ਦਰਸ਼ਨ' ਹੋਏ ਸਨ ਜਿਸਨੂੰ ਸਮੁੱਚੇ ਇਲਾਕੇ'ਚ ਭਵਨ 'ਬਾਬਾ' ਦੇ ਨਾਂ ਨਾਲ ਜਾਣਿਆ ਜਾਂਦਾ ਸੀ ਤੇ ਉਹ ਪੱਛਾਂ ਦੇਣ, ਧਾਗੇ ਤਵੀਤ ਦੇਣ ਦਾ ਧੰਦਾ ਕਰਦਾ ਸੀ। ਹੈ ਨਾ ਹੈਰਾਨਕੁਨ ਗੱਲ ! ਉਸ ਆਗੂ ਨੇ ਪਾਰਟੀ ਪ੍ਰੋਗਰਾਮ ਤੇ "ਡਟਕੇ ਪਹਿਰਾ ਦੇਣ' ਦਾ ਪ੍ਰਣ ਕਰਦੇ ਹੋਏ ਤਰਕਸ਼ੀਲਾਂ ਦੀ ਟੀਮ ਨੂੰ ਦੱਸਿਆ ਸੀ ਕਿ ਉਹ ਪੀਰਾਂ, ਬਾਬਿਆਂ ਦਾ ਕੰਮ 'ਸੇਵਾ' ਵਜੋਂ ਹੀ ਕਰਦਾ ਹੈ। ਉਸਨੇ ਉਸ ਵਕਤ ਸਥਾਨਕ ਇਕਾਈ ਵੱਲੋਂ ਦਿੱਤਾ ਚੈਲਿੰਜ ਕਬੂਲਣ ਦੀ ਬਜਾਏ ਚੁੱਪ ਹੀ ਭਲੀ ਸਮਝੀ ਸੀ। ਉਸ 'ਕਾਮਰੇਡ' ਦੇ ਤਾਂ ਪਤਾ ਨਹੀਂ ਅੱਜ-ਕੱਲ੍ਹ ਕੀ ਰੰਗ ਨੇ ਪ੍ਰੰਤੂ ਹੁਣ ਕਾਦੀਆਂ ਦੇ ਇਕ 'ਕਮਿਊਨਿਸਟ' ਨੇ ਕੁਝ ਇਸ ਪ੍ਰਕਾਰ ਦਾ ਹੀ ਕਾਰਨਾਮਾ ਕੀਤਾ ਹੈ। ਕਾਦੀਆਂ ਵਿਖੇ ਕਥਿਤ ਬਾਬੇ 'ਲੱਖਦਾਤਾ' ਦੀ ਸਮਾਧ ਦਾ ਸਾਰਾ ਕੰਟਰੋਲ ਕਮਿਊਨਿਸਟ ਆਗੂ ਗੁਲਜ਼ਾਰ ਸਿੰਘ ਨੇ ਆਪਣੇ ਹੱਥ ਲੈ ਲਿਆ ਹੈ। ਅੰਧਵਿਸ਼ਵਾਸ਼ੀ ਤੇ ਲਾਈਲੱਗ ਲੋਕ ਵੀਰਵਾਰ ਨੂੰ ਉਸ ਸਮਾਧ ਤੇ ਤੇਲ ਅਤੇ ਹੋਰ ਚੜ੍ਹਾਵੇ ਚੜ੍ਹਾਉਂਦੇ ਹਨ। ਇਸ 'ਕਾਮਰੇਡ' ਦੀ ਦੇਖ-ਰੇਖ ਵਿਚ ਪਿਛਲੇ ਦਿਨੀਂ ਸਮਾਧ ਤੇ ਜਗਰਾਤਾ ਕਰਵਾਇਆ ਗਿਆ। ਪੁੱਛਿਆ ਜਾ ਸਕਦਾ ਹੈ ਕਿ ਕੀ 'ਕਾਮਰੇਡਾਂ' ਕੋਲ ਹੁਣ ਇਹੋ ਕੰਮ ਰਹਿ ਗਿਐ ? ਅਜਿਹੇ 'ਕਾਮਰੇਡਾਂ' ਨੂੰ ਕਮਿਊਨਿਸਟ ਕਹੀਏ ਜਾਂ ਕਮਿਊਨਿਸਟਾਂ ਦੇ ਨਾਂ ਨੂੰ ਲੱਗੇ ਕਲੰਕ !!

## ਕੈਂਸਰ ਦਾ ਬਿਨਾਂ ਦਵਾਈ ਤੋਂ ਇਲਾਜ਼

ਸਾਡੇ ਸਮਾਜ ਵਿਚ ਲਾਈਲੱਗ/ਮੂਰਖ ਲੋਕਾਂ ਦੀ ਕੋਈ ਘਾਟ ਨਹੀਂ ਹੈ। ਇਤਨੀ ਵਿਗਿਆਨਕ ਤਰੱਕੀ ਦੇ ਬਾਵਜੂਦ ਵੀ ਲੋਕਾਂ ਨੂੰ ਇੰਜ ਭਾਸਦਾ ਹੈ ਕਿ ਸਾਧਾਂ ਦੇ ਤਵੀਤ ਉਨ੍ਹਾਂ ਦਾ ਕੁਝ ਸੁਆਰ ਸਕਦੇ ਹਨ, ਸੁਆਹ ਦੀ ਚੂੰਡੀ ਨਾਲ ਉਨ੍ਹਾਂ ਦੀ ਬੀਮਾਰੀ ਕੱਟੀ ਜਾ ਸਕਦੀ ਹੈ। ਕਈ ਵਾਰ 'ਸੂਝਵਾਨ' ਲੋਕ ਵੀ ਲਾਈਲੱਗਾਂ ਦੀ ਕਤਾਰ ਵਿਚ ਜਾ ਖੜ੍ਹਦੇ ਹਨ। ਪਿਛਲੇ ਦਿਨੀ [15 ਸਤੰਬਰ 93] ਪੰਜਾਬੀ ਟ੍ਰਿਬਿਊਨ ਦੇ ਇਕ 'ਸੁਹਿਰਦ' ਪੱਤਰਕਾਰ ਨੇ ਕੁਝ ਅਜ਼ਿਹਾ ਚਮਤਕਾਰ ਹੀ ਕੀਤਾ ਹੈ। ਉਸਨੇ ਪਾਠਕਾਂ ਦੀ ਇਕ ਅਜਿਹੇ ਬਾਬੇ ਨਾਲ ਜਾਣ-ਪਛਾਣ ਕਰਾਈ ਹੈ ਜਿਹੜਾ ਕੈਂਸਰ ਵਰਗੀ ਨਾਮੁਰਾਦ ਬੀਮਾਰੀ ਨੂੰ ਬਿਨ੍ਹਾਂ ਦਵਾਈ ਤੋਂ ਠੀਕ ਕਰਨ ਦਾ ਦਾਅਵਾ ਕਰਦਾ ਹੈ। ਪੱਤਰਕਾਰ ਨੇ ਪੱਪਣ ਬਾਬੇ ਦੀ ਪ੍ਰਸੰਸਾ ਵਿਚ ਕਾਫੀ ਊਟ-ਪਟਾਂਗ ਲਿਖਿਆ ਹੈ। ਸਮਾਜ ਦੇ ਕੋਹੜ ਨੂੰ 'ਅਮ੍ਰਿਤ' ਕਹਿਣ ਵਾਲੇ ਅਜਿਹੇ 'ਸੂਝਵਾਨਾਂ' ਨੂੰ ਕੀ ਕਹੀਏ ? ਲਾਈਲੱਗਾਂ ਦੀ ਕਤਾਰ'ਚ ਖੜ੍ਹਕੇ ਸੋਚ ਸ਼ਕਤੀ ਪਤਾ ਨਹੀਂ ਕਿਉਂ ਖਤਮ ਹੋ ਜਾਂਦੀ ਹੈ ? ਜੇਕਰ ਪੱਪਣ ਬਾਬੇ ਦੀ ਅਰਦਾਸ ਵਿਚ ਲੋਕਾਂ ਦੇ ਦੁੱਖ ਦੂਰ ਕਰਨ ਦਾ ਕੋਈ 'ਤੰਤ' ਹੁੰਦਾ ਤਾਂ ਕੈਂਸਰ ਦੇ ਵੱਡੇ-ਵੱਡੇ ਹਸਪਤਾਲ ਬਨਾਉਣ ਦੀ ਕੋਈ ਲੋੜ ਨਹੀਂ ਸੀ। ਜੇਕਰ ਅਰਦਾਸਾਂ/ਸੁੱਖਣਾਂ/ਮੰਨਤਾਂ ਨਾਲ ਦੁੱਖ ਦੂਰ ਹੁੰਦੇ ਹੋਣ ਤਾਂ 'ਸ਼ਰਧਾਲੂਆਂ' ਦੇ ਇਸ ਦੇਸ ਵਿਚ ਡਾਕਟਰਾਂ ਦੀ ਕੀ ਲੋੜ ਐ ? ਜੇਕਰ ਬਾਬੇ ਪੱਪਣ ਦੀਆਂ ਅਰਦਾਸਾਂ ਨਾਲ ਕੈਂਸਰ ਦੇ ਮਰੀਜ ਠੀਕ ਹੁੰਦੇ ਹਨ ਤਾਂ ਫਿਰ ਉਹ ਪੀ. ਜੀ. ਆਈ. ਕਿਉਂ ਨਹੀਂ 'ਪਹੁੰਚ' ਕਰਦਾ। ਐਵੇਂ ਡਾਕਟਰਾਂ ਨੂੰ ਕੀ ਲੋੜ ਐ ਮੱਥਾ ਮਾਰਨ ਦੀ ? ਖੈਰ ! ਬਾਬੇ ਪੱਪਣ ਦੇ ਕੂੜ ਪ੍ਰਚਾਰ ਨੂੰ ਸੱਚ ਮੰਨਣ ਵਾਲਿਆਂ ਤੇ ਉਸਦੇ ਪ੍ਰਚਾਰਕਾਂ ਨੂੰ ਇਸ ਯੁੱਗ ਦੇ ਵਾਸੀ ਹਰਗਿਜ ਨਹੀਂ ਮੰਨਿਆ ਜਾ ਸਕਦਾ।

—●—



# ਸੰਪਾਦਕ ਦੀ ਡਾਕ

★ ਮੈਨੂੰ ਤਰਕਸ਼ੀਲ ਸਾਹਿਤ ਵਿਚ ਬੇ-ਹੱਦ ਦਿਲਚਸਪੀ ਹੈ। ਮੈਂ ਇਸਦੀਆਂ ਲਿਖਤਾਂ ਨੂੰ ਆਪਣੇ ਸਪਤਾਹਿਕ ਪਰਚੇ ਵਿਚ ਛਾਪਣ ਦਾ ਇੱਛਕ ਹਾਂ। ਮੈਨੂੰ ਤਰਕਸ਼ੀਲ' ਪੁਰਾਣੇ ਪਰਚੇ ਵੀ ਭੇਜਣ ਦੀ ਕਿਰਪਾਲਤਾ ਕਰਨੀ। ਮੈਨੂੰ ਖੁਸ਼ੀ ਹੈ ਕਿ ਆਪ ਪੰਜਾਬ ਵਿਚ ਲੋਕਾਂ ਨੂੰ ਵਹਿਮਾਂ-ਭਰਮਾਂ ਵਿਚੋਂ ਕੱਢਣ ਲਈ ਯਤਨਸ਼ੀਲ ਹੋ। ਲੋਕ ਸੇਵਾ ਦੇ ਇਸ ਮਹਾਨ ਕਾਰਜ਼ ਲਈ ਤੁਸੀ ਅੱਗੇ ਵਧਦੇ ਜਾਉ ਇਹ ਮੇਰੀ ਹਾਰਦਿਕ ਤਮੰਨਾ ਹੈ।

ਸੁਰਿੰਦਰ ਸਿੰਘ ਬੀਰ
ਸੰਪਾਦਕ ਸਪਤਾਹਿਕ, 'ਦੂਰਦਰਸ਼ੀ' ਦਿੱਲੀ

★ ਤਰਕਸੀਲ ਸੁਸਾਇਟੀ ਪੰਜਾਬ, ਸਾਧਾਂ, ਸੰਤਾਂ ਅਤੇ ਅਖੌਤੀ ਸਿਆਣਿਆਂ ਦੇ ਪਖੰਡਾਂ ਵਾਰੇ ਤਾਂ ਲਿਖਦੀ ਹੈ ਪਰੰਤੂ ਧਰਮਾਂ ਵਿਚ ਪਾਏ ਜਾਂਦੇ ਪਖੰਡਾਂ ਅਤੇ ਵਹਿਮਾਂ ਭਰਮਾਂ ਵਾਰੇ ਨਹੀਂ ਲਿਖਦੀ। ਸਿੱਖ ਧਰਮ ਵਿਚ ਪਾਏ ਪਖੰਡਾਂ ਵਾਰੇ ਵੀ ਲਿਖਣਾ ਚਾਹੀਦਾ ਹੈ। 'ਗੁਰਦੁਆਰਾ ਜੋੜਾ ਸਾਹਿਬ' ਦੀ ਪ੍ਰਚਲਤ ਕਥਾ ਹਜਾਰਾਂ ਲੋਕਾਂ ਦੀ ਲੁੱਟ ਦਾ ਕਾਰਨ ਬਣੀ। ਪਰ ਇਥੇ ਤਰਕਸ਼ੀਲ ਸੁਸਾਇਟੀ ਮੂਕ ਦਰਸ਼ਕ ਬਣਕੇ ਰਹਿ ਗਈ। ਕੋਈ ਲੀਫ ਲੈਟ ਨਹੀਂ ਤੇ ਕਿਧਰੇ ਪੇਪਰ ਵਿਚ ਵੀ ਜਿਕਰ ਨਹੀਂ ਮਿਲਿਆ। ਸਤਿਸੰਗ ਦੇ ਨਾਮ ਦੇ ਥੱਲੇ ਸਮਾਗਮਾਂ ਦਾ ਰੁਝਾਨ ਵਧਦਾ ਜਾ ਰਿਹਾ ਹੈ। ਇਹਨਾਂ ਦੇ ਇਸ਼ਤਿਹਾਰਾਂ ਵਿਚ ਲਿਖਿਆ ਮਿਲਦਾ ਹੈ ਕਿ ਫਲਾਂ-ਫਲਾਂ ਮਹਾਂਪੁਰਖਾਂ, ਗੁਰ ਮੁਖਪਿਆਰਿਆਂ ਦੀਆਂ 'ਇਲਾਹੀ' ਕਿਰਣਾਂ 'ਜਿਗਿਆਸੂਆਂ' ਦੀਆਂ ਰੂਹਾਂ ਨੂੰ ਟੁੰਬਕੇ, ਜਗਾਕੇ, ਆਤਮ ਛੋਹ ਦੇਕੇ, ਇਲਾਹੀ 'ਪ੍ਰਕਾਸ਼ ਮੰਡਲ' ਦਾ ਲਿਸ਼ਕਾਰਾ ਦਿਖਾ ਸਕਦੀਆਂ ਹਨ' ਆਦਿ ਆਦਿ।

ਰਾਜਪਾਲ ਰਾਜੀ, ਬੀਰਕਲਾਂ

★ ਸਾਥੀ ਰਾਜਪਾਲ ਜੀ ਸੁਸਾਇਟੀ ਹਰ ਕਿਸਮ ਦੇ ਗੈਰ-ਵਿਗਿਆਨਕ ਵਰਤਾਰੇ ਦਾ ਡੱਟਵਾਂ ਅਤੇ ਨਿਧੜਕ ਵਿਰੋਧ ਕਰਦੀ ਹੈ ਭਾਵੇਂ ਉਹ ਕਿਸੇ ਵੀ ਧਰਮ, ਨਸਲ ਜਾਂ ਬਰਾਦਰੀ ਵਿਚ ਕਿਉਂ ਨਾ ਹੋਵੇ। ਤਰਕਸ਼ੀਲ ਸਾਹਿਤ ਦੀ ਹੋਰ ਵਧੇਰੇ ਜਾਣਕਾਰੀ ਹਾਸਲ ਕਰਕੇ ਆਪ ਹੋਰ ਸਪੱਸ਼ਟ ਹੋ ਜਾਵੋਗੇ। ਰਾਜ ਜਾਂ ਰਾਜ ਤੋਂ ਬਾਹਰ ਵੱਡੇ ਪੱਧਰ ਤੇ ਪ੍ਰਚਾਰਤ ਗੈਰ-ਵਿਗਿਆਨਕ ਘਟਨਾਂ ਜਿਸਤਰਾਂ 'ਸੁਲਾਹ ਦਾ ਪਾਣੀ' ,ਗਾਰਦੀਨਗਰ ਦੀ ਪਸ਼ੂ ਮਰਨ ਦੀ ਬਹੁਚਰਚਿਤ ਘਟਨਾ, ਗੁਰਦੁਆਰਿਆਂ ਅੰਦਰ 'ਬਾਜ' ਪ੍ਰਗਟ ਹੋਣ ਦੀਆਂ ਅਫ਼ਵਾਹਾਂ ਦਾ ਇਸਨੇ ਭਰਵਾਂ ਨੋਟਿਸ ਲਿਆ ਹੈ। ਕਈ ਵਾਰ ਇਕ ਅੱਧੀ ਘਟਨਾ ਪਾਸੇ ਵੀ ਰਹਿ ਸਕਦੀ ਹੈ ਜੋ ਕੇਵਲ ਸਥਾਨਕ ਪੱਧਰ ਤੇ ਤੂਲ ਫੜ੍ਹਦੀ ਹੈ। ਸੁਸਾਇਟੀ ਦੀ ਆਮਦਨ ਦੇ ਵੀ ਸੀਮਤ ਦਾਇਰੇ ਹਨ। ਮਾਨਸਿਕ ਮਰੀਜ਼ਾਂ ਤੋਂ ਕਿਸੇ ਕਿਸਮ ਦਾ ਫੰਡ ਨਹੀਂ ਲਿਆ ਜਾਂਦਾ। ਇਸ ਦਾ ਸਾਹਿਤ ਵੀ ਸਭ ਤੋਂ ਘੱਟ ਕੀਮਤ ਤੇ ਵੇਚਿਆ ਜਾਂਦਾ ਹੈ। – ਸੰਪਾਦਕ

★ ਮੈਂ ਤੁਹਾਡੀ ਪੁਸਤਕ 'ਮਨੋਰੋਗ ਕਾਰਨ ਅਤੇ ਇਲਾਜ' ਦੋ ਵਾਰ ਪੜ੍ਹੀ ਹੈ। ਇਸਨੇ ਮੇਰੇ ਅੰਦਰ ਮਾਨਸਿਕ ਰੋਗੀਆਂ ਦੇ ਇਲਾਜ਼ ਲਈ ਦਿਲਚਸਪੀ ਪੈਦਾ ਕੀਤੀ ਹੈ। ਮੈਨੂੰ ਸੁਝਾਅ ਦਿਓ।

ਹਰਨਾਮ ਸਿੰਘ ਐਮ. ਐਸ.ਸੀ. ਪ੍ਰਤਾਪ ਨਗਰ, ਬਠਿੰਡਾ।

ਆਪ ਨਸ਼ਾ ਛੁਡਾਊ' ਕੇਂਦਰ ਬਠਿੰਡਾ ਦੇ ਮਨੋਵਿਗਿਆਨਿਕ ਸਲਾਹਕਾਰ ਸ਼੍ਰੀ ਰਾਜ ਕੁਮਾਰ ਨਾਲ ਸੰਪਰਕ ਕਰੋ। ਤਰਕ-ਸ਼ੀਲ ਸੁਸਾਇਟੀ ਦੀ ਇਕਾਈ ਬਠਿੰਡਾ ਹਰ ਐਤਵਾਰ ਜੁਗਤੀ ਮੁਕਤੀ ਪਰੈਸ' ਮਹਿਣਾ ਚੌਕ, ਬਠਿੰਡਾ ਵਿਖੇ ਆਪਣਾ ਇਲਾਜ ਕੇਂਦਰ ਚਲਾ ਰਹੀ ਹੈ ਉਥੇ ਵੀ ਸੰਪਰਕ ਕਰ ਸਕਦੇ ਹੋ।

— ਸੰਪਾਦਕ

★ ਸਤੰਬਰ-ਅਕਤੂਬਰ ਅੰਕ ਬੇਹੱਦ ਚੰਗਾ ਲੱਗਾ। ਇੰਗਲੈਂਡ ਤੋਂ ਸਾਥੀ ਖਰਲਵੀਰ ਦੀ ਕਵਿਤਾ 'ਬੇੜੀ ਮੇਰੀ ਬੰਨ੍ਹੇ ਲਾਵੇਂ' ਇਕ ਸਲਾਹੁਣਯੋਗ ਕਵਿਤਾ ਸੀ। ਸੱਚਮੁਚ ਜੇਕਰ ਔਰਤ ਜਾਗਰੂਕ ਅਤੇ ਜਥੇਬੰਦ ਹੋ ਜਾਵੇ ਤਾਂ ਅਜਿਹੇ ਢੋਂਗੀ,ਹਨੂੰ-ਮਾਨਾਂ ਨੂੰ ਨੱਥ ਪਾਈ ਜਾ ਸਕਦੀ ਹੈ। ਮੇਰਾ ਭੈਣਾਂ ਦੇ ਨਾਮ ਸੰਦੇਸ਼ ਹੈ ਕਾਫਲੇ ਬਣਾਕੇ ਤੁਰੋ, ਜਥੇਬੰਦ ਹੋ ਕੇ ਲੜੋ ਨੀਂ ਭੈਣੋ ਮੇਰੀਓ – ਅਰਸ਼ਦੀਪ, ਮਹਿਰਾਜ [ਬਠਿੰਡਾ]

★ ਤਰਕਸ਼ੀਲ ਪਾਠਕਾਂ ਨੂੰ ਮਿਲ ਰਿਹਾ ਹੈ। ਤਰਕਸ਼ੀਲ ਦੇ ਸੰਪਾਦਕੀ ਬੋਰਡ ਨੂੰ ਅਪੀਲ ਹੈ ਕਿ ਸੁਆਲਾਂ-ਜੁਆਬਾਂ ਤੇ ਕਾਲਮ ਲਈ ਇਕ ਸਫਾ ਰਾਖਵਾਂ ਰੱਖਿਆ ਜਾਵੇ। ਇਸ ਤਰਾਂ ਕੁਝ ਸੁਆਲ-ਜੁਆਬ ਅਤੇ 8000 ਰੁ. ਸਹਾਇਤਾ ਵਜੋਂ ਭੇਜ ਰਿਹਾ ਹਾਂ – —ਖਰਲਵੀਰ ਇੰਗਲੈਂਡ

## ਨਾਸਤਕ ਤੇ ਆਸਤਕ

ਭਾਰਤ ਵਿਚ ਆਸਤਕ ਲੋਕਾਂ ਦੀ ਬਹੁਗਿਣਤੀ ਹੈ ਅਤੇ ਨਾਸਤਕ ਲੋਕ ਘੱਟ ਗਿਣਤੀ ਵਿਚ ਹਨ। ਆਸਤਕ ਲੋਕ ਆਪਣੀ ਵਿਚਾਰਧਾਰਾ ਨੂੰ (ਚਾਹੇ ਉਹ ਤੱਥਾਂ ਦੇ ਅਧਾਰ 'ਤੇ ਨਹੀਂ ਹੈ) ਅਜ਼ਾਦੀ ਨਾਲ ਫੈਲਾਉਂਦੇ ਹਨ, ਪਰ ਜਦੋਂ ਨਾਸ-ਤਕ ਲੋਕ ਆਪਣੀ ਵਿਚਾਰਧਾਰਾ ਨੂੰ ਫੈਲਾਉਣਾ ਚਾਹੁੰਦੇ ਹਨ (ਜੋ ਤੱਥਾਂ ਦੇ ਅਧਾਰ 'ਤੇ ਹੁੰਦੀ ਹੈ) ਤਾਂ ਆਸਤਕ ਲੋਕ ਉਸ ਵਿਚਾਰਧਾਰਾ ਦਾ ਵਿਰੋਧ ਕਰਦੇ ਹਨ ਕਿ ਉਨ੍ਹਾਂ ਦੀਆਂ ਭਾਵ-ਨਾਵਾਂ ਨੂੰ ਠੇਸ ਪਹੁੰਚਦੀ ਹੈ। ਕਈ ਵਾਰ ਤਾਂ ਨਾਸਤਕ ਵਿਅ-ਕਤੀ ਦਾ ਸਰੀਰਕ ਨੁਕਸਾਨ ਵੀ ਕੀਤਾ ਜਾਂਦਾ ਹੈ। ਕੀ ਨਾਸਤਕ ਲੋਕਾਂ ਦੀਆਂ ਭਾਵਨਾਵਾਂ ਨਹੀਂ ਹੁੰਦੀਆਂ। ਕੀ ਉਹ ਇਨਸਾਨ ਨਹੀਂ ਹੁੰਦੇ ? ਆਸਤਕ ਲੋਕ ਅਤੇ ਉਨ੍ਹਾਂ ਨੂੰ ਪਾਲਣ ਵਾਲੇ ਠੇਕੇਦਾਰ ਕੀ ਇਸ ਗੱਲ ਦਾ ਜਵਾਬ ਦੇਣਗੇ।

ਦਰਸ਼ਨ ਸਿੰਘ, ਪ੍ਰਮਿੰਦਰ ਸਿੰਘ ਕਾਲੀਆ
ਰਾਜਵਿੰਦਰ ਸਿੰਘ, ਲੁਧਿਆਣਾ।

# ਹਜ਼ਾਰਾਂ ਸੱਭਿਆਚਾਰ

ਸੰਸਾਰ ਦੇ ਲਗਭਗ 70 ਮੁਲਕਾਂ ਵਿਚ 250 ਮਿਲੀਅਨ ਦੇਸੀ ਲੋਕ ਵਸੇ ਹੋਏ ਹਨ। ਜਿਨ੍ਹਾਂ ਨੂੰ ਇੰਡੀਅਨ, ਮੂਲ ਨਿਵਾਸੀ, ਆਦਿ ਵਾਸੀ, ਖਾਨਾ ਬਦੋਸ਼, ਕਬਾਇਲੀ, ਘੱਟ ਗਿਣਤੀ ਕੌਮੀਅਤਾਂ ਆਦਿ ਕਰਕੇ ਜਾਣਿਆ ਜਾਂਦਾ ਹੈ। ਉਹ ਧਰਤੀ ਦੇ ਪਹਿਲੇ ਬਸ਼ਿੰਦੇ ਹਨ ਪਰ ਕਮਾਲ ਇਹ ਹੈ ਉਨ੍ਹਾਂ ਨੂੰ, ਜਿੱਥੇ ਕਿਤੇ ਵੀ ਉਹ ਹਨ, ਗੁੱਠੇ ਲਾਇਆ ਹੋਇਆ ਹੈ।

ਦੱਖਣੀ-ਅਫਰੀਕਾ 'ਚ ਦੇਸੀ ਲੋਕਾਂ ਦੀ ਵੱਡੀ ਗਿਣਤੀ ਹੈ। ਬੋਲੇਵੀਆ ਦੀ ਕੁਲ ਆਬਾਦੀ ਦਾ 66 ਪ੍ਰਤੀਸ਼ਤ ਅਤੇ ਪੀਰੂ ਦੀ ਆਬਾਦੀ ਦਾ 44 ਪ੍ਰਤੀਸ਼ਤ ਇਹੀ ਲੋਕ ਹਨ। ਚੀਨ ਅਤੇ ਭਾਰਤ ਵਿਚ ਇਹ 7 ਪ੍ਰਤੀਸ਼ਤ ਬਣਦੇ ਹਨ। ਜਦੋਂ ਕਿ ਅਮਰੀਕਾ ਅਤੇ ਸਵੀਡਨ ਦੀ ਅਬਾਦੀ ਦਾ 0.5 ਅਤੇ 0.1 ਪ੍ਰਤੀਸ਼ਤ ਕਰਮਵਰ ਇਨ੍ਹਾਂ ਦਾ ਹਿੱਸਾ ਹੈ।

ਇਨ੍ਹਾਂ ਲੋਕਾਂ ਦੀ ਖੂਬੀ ਇਹ ਹੈ ਕਿ ਇਹ 5000 ਅਤੇ 20,000 ਦੇ ਵਿਚਾਲੇ ਵਿਭਿੰਨ ਦੇਸੀ ਸੱਭਿਆਚਾਰਾਂ ਦੇ ਸਿਰਜਕ ਹਨ। ਅੰਗਰੇਜ਼ ਮਾਨਵ ਵਿਗਿਆਨੀ ਐਂਡਰਿਊ ਹਾਰੇ ਅਨੁਸਾਰ ਇਹ ਵਿਸ਼ਵਵਿਆਪੀ ਵਿਭਿੰਨਤਾ ਦਾ 90 ਤੋਂ 95 ਪ੍ਰਤੀਸ਼ਤ ਬਣਦਾ ਹੈ। ਇਨਾਂ ਸਭਿਆਚਾਰਾਂ ਚੋਂ ਪੈਦਿਆਂ ਦੀ ਵਰਤੋਂ ਅਤੇ ਸੰਭਾਲ ਸੰਬੰਧੀ ਕੀਮਤੀ ਪ੍ਰਾਣੀ ਅਤੇ ਪਰਿਸ-ਥਿਤੀ-ਗਿਆਨ ਉਪਲੱਬਧ ਹੁੰਦਾ ਹੈ। ਬੇਸ਼ਕ ਇਹ ਲੋਕ ਰਲੇਵੇਂ ਰਾਹੀਂ ਅਲੋਪ ਹੋ ਜਾਣ ਦੇ ਖਤਰੇ ਹੇਠ ਰਹਿ ਰਹੇ ਹਨ। ਜੰਗਲਾਂ ਦੀ ਤਬਾਹੀ ਵਜੋਂ ਇਕੱਲੇ ਬਰਾਜ਼ੀਲ ਵਿਚ 90 ਦੇ ਕਰੀਬ ਦੇਸੀ ਸਮੂਹ ਅਲੋਪ ਹੋ ਚੁੱਕੇ ਹਨ। ਵਿਡੰਬਨਾ ਇਹ ਹੈ ਕਿ ਇਨਾਂ ਲੋਕਾਂ ਨੂੰ ਸੰਭਾਲ ਦੀ ਕੀਮਤ ਤਾਰਨੀ ਪੈਂਦੀ ਹੈ ਜਦੋਂ ਜ਼ਮੀਨ ਦਾ ਕਬਜ਼ਾ ਇਨ੍ਹਾਂ ਹੱਥੋਂ ਨਿਕਲ ਕੇ ਸਰਕਾਰ ਦੇ ਹੱਥ ਆ ਜਾਂਦਾ ਹੈ ਜੋ ਇਨਾਂ ਨੂੰ ਸੁਰੱਖਿਅਤ ਇਲਾਕਾ ਜਾਂ ਕੌਮੀ ਪਾਰਕਾਂ 'ਚ ਬਦਲ ਦਿੰਦੀ ਹੈ। ਇਹ ਸਾਰਾ ਕੁਝ ਇਨ੍ਹਾਂ ਉਜੜੇ ਲੋਕਾਂ ਦੀਆਂ ਲੋੜਾਂ ਨੂੰ ਨਜ਼ਰਅੰਦਾਜ਼ ਕਰਕੇ ਕੀਤਾ ਜਾਂਦਾ ਹੈ ਜਿਨ੍ਹਾਂ ਚੋਂ ਬਹੁਤੇ ਆਵਦੇ ਪਰੰਪਰਕ ਨਿਵਾਸ ਅਤੇ ਚਰਾਂਦਾਂ ਗੁਆ ਚੁੱਕੇ ਹਨ ਅਤੇ ਜਿਨਾਂ ਦੇ ਮੁੜ ਵਸੇਬੇ ਦੀ ਕੋਈ ਉਮੀਦ ਨਹੀਂ।

ਆਸਾਮ ਦੇ ਬੋਡੋ ਕਬੀਲੇ ਨੇ ਪਿਉ ਦਾਦੇ ਵਾਲਾ ਇਲਾਕਾ ਗੰਵਾ ਲਿਆ ਹੈ। ਸਨਅਤੀਕਰਣ ਨੇ ਜੰਗਲ ਤਬਾਹ ਕਰ ਦਿੱਤੇ ਹਨ। ਬੋਡੋ 1986 ਤੋਂ ਆਵਦੀ-ਜ਼ਮੀਨ ਵਾਪਸੀ ਲਈ ਲੜ ਰਹੇ ਹਨ।

ਤਨਜ਼ਾਨੀਆਂ ਆਵਦੇ ਸਰੀਨਗੇਟੀ ਨੈਸ਼ਨਲ ਪਾਰਕ ਚੋਂ ਕਰੋੜਾਂ ਡਾਲਰ ਕਮਾ ਰਿਹਾ ਹੈ ਪਰ ਉਨ੍ਹਾਂ ਲੋਕਾਂ ਨੂੰ ਕੁਝ ਨਹੀਂ ਦਿੱਤਾ ਜਾਂਦਾ ਜਿਨਾਂ ਨੂੰ ਇਸ ਥਾਂ ਤੋਂ ਉਜਾੜਿਆ ਗਿਆ, ਤਾਂ ਜੋ ਪਾਰਕ ਵੱਧ ਤੋਂ ਵੱਧ ਕੁਦਰਤੀ ਲੱਗੇ।

ਜੈਵਿਕ ਵਿਭਿੰਨਤਾ ਦੀ ਰਾਖੀ ਦੀ ਯੁੱਧਨੀਤੀ ਘੜਨ ਲੱਗਿਆਂ ਦੇਸੀ ਲੋਕਾਂ ਦੇ ਜ਼ਮੀਨ ਦੇ ਹੱਕ ਦੀ ਬਹਾਲੀ ਨੂੰ ਵੀ ਕਾਇਮ ਰੱਖਿਆ ਜਾਣਾ ਚਾਹੀਦਾ ਹੈ।

BOOK-POST

If Undelivered, Please Return to : PRINTED MATTER

TARKSHEEL

Post Box No. 22

BARNALA-148101

To ..........................................

..........................................

..........................................